# ਵਰਿਆਮ

ਤ੯ਵਾਂ ਸਾਲ

ਦਸੰਬਰ ੨੦੧੩

16-17 ਨਵੰਬਰ 2013




ਸਤਿਗੁਰੂ ਜਗਜੀਤ ਸਿੰਘ ਸੰਗੀਤ ਸੰਮੇਲਨ ਸ੍ਰੀ ਭੈਣੀ ਸਾਹਿਬ ੧੬-੧੭ ਨਵੰਬਰ ੨੦੧੩

ਸੰਸਾਰ ਪ੍ਰਸਿੱਧ ਸੰਗੀਤਕਾਰ, ਸੰਗੀਤ ਨਿਰਦੇਸ਼ਕ, ਸੰਤੂਰ ਵਾਦਕ ਪੰਡਿਤ ਸ਼ਿਵ ਕੁਮਾਰ ਸ਼ਰਮਾ ਨੂੰ ਸ੍ਰੀ ਸਤਿਗੁਰ ਉਦੇ ਸਿੰਘ ਜੀ ਸਨਮਾਨ ਬਖਸ਼ਿਸ਼ ਕਰਦੇ ਹੋਏ।

# ਸਤਿਗੁਰੂ ਜਗਜੀਤ ਸਿੰਘ ਸੰਗੀਤ ਸੰਮੇਲਨ ਸ੍ਰੀ ਭੈਣੀ ਸਾਹਿਬ ੧੬-੧੭ ਨਵੰਬਰ ੨੦੧੩



ਜਗਤ ਮਾਤਾ ਸ੍ਰੀ ਪੂਜਯ ਚੰਦ ਕੌਰ ਜੀ ਨੂੰ ਸਤਿਗੁਰੂ ਉਦੈ ਸਿੰਘ ਜੀ ਸਤਿਕਾਰ ਅਰਪਿਤ ਕਰਦੇ ਹੋਏ।



ਪ੍ਰਸਿਧ ਸ਼ਾਸਤਰੀ ਗਾਇਕ ਮਿਸ਼ਰਾ ਬੰਧੂ, ਸ੍ਰੀ ਰਾਜਨ ਮਿਸ਼ਰਾ ਸਾਜਨ ਮਿਸ਼ਰਾ ਸ੍ਰੀ ਸਤਿਗੁਰੂ ਉਦੈ ਸਿੰਘ ਜੀ ਪ੍ਰਤੀ ਸਤਿਕਾਰ ਅਰਪਿਤ ਕਰਦੇ ਹੋਏ।





ਪੰਡਿਤ ਸ਼ਿਵ ਕੁਮਾਰ ਜੀ ਦਾ ਸੰਤੂਰ ਵਾਦਨ— ਤਬਲੇ ਤੇ ਸ੍ਰੀ ਯੋਗੇਸ਼ ਸ਼ਮਸੀ ਪਿੱਛੇ ਹਰਜਿੰਦਰ ਸਿੰਘ ਅਤੇ ਸਾਥੀ।

# ਵਰਿਆਮ

ਦਸੰਬਰ -੨੦੧੩

ਜਿਲਦ-੩੯

ਅੰਕ- ੨

ਸੰਪਾਦਕ

ਜਗਦੀਸ਼ ਸਿੰਘ 'ਵਰਿਆਮ'

ਸ਼੍ਰੋਮਣੀ ਪੰਜਾਬੀ ਸਾਹਿਤਕ ਪੱਤਰਕਾਰ

| ਦਫਤਰ ਦਾ ਪਤਾ: | Office Address: |
|---|---|
| ਮਾਸਿਕ ਵਰਿਆਮ | Monthly WARIAM |
| ਲਾਡੋਵਾਲੀ ਰੋਡ | |
| (ਸਾਹਮਣੇ ਸੈਂਟਰਲ ਟਾਊਨ) | Ladowali Road. |
| ਜਲੰਧਰ- ੧੪੪੦੦੧ | Opp. Central Town, Jalandhar-144001 |
| ਫੋਨ-:੦੧੮੧- ੨੨੨੨੫੪੩ | Ph.:0181-2222543 (O) |
| ਘਰ: ੦੧੮੧-੨੪੫੬੨੮੯ | 0181-2456289 (R) |

## ਵਰਿਆਮ ਦੇ ਦਰ

| | |
|---|---|
| ਇਹ ਅੰਕ | ੨੫-੦੦ |
| ਸਲਾਨਾ ਚੰਦਾ | ੨੫੦-੦੦ |
| ਪੰਜ ਸਾਲ ਲਈ | ੧੦੦੦-੦੦ |
| ਜੀਵਨ ਮੈਂਬਰ | ੨੫੦੦-੦੦ |
| ਵਿਦੇਸ਼ ਲਈ | ੩੦ ਪੌਂਡ ਜਾਂ ੪੦ ਡਾਲਰ ਅਮਰੀਕੀ |
| ਹਵਾਈ ਡਾਕ ਰਾਹੀਂ | (ਸਾਲਾਨਾ) |

ਚੈਕ ਡਰਾਫਟ ਕੇਵਲ Wariam ਦੇ ਨਾਂਅ ਤੇ ਹੀ ਭੇਜੇ ਜਾਣ

## ਵਰਿਆਮ ਸਕੂਲਾਂ ਕਾਲਜਾਂ ਲਈ ਪਰਵਾਨ

'ਵਰਿਆਮ' ਨਿਰਦੇਸ਼ਕ ਸਿਖਿਆ ਵਿਭਾਗ ਪੰਜਾਬ, ਚੰਡੀਗੜ੍ਹ ਦੇ ਪੱਤਰ ਨੰਬਰ ੩-੧-੭੭ ਐਡੀਟਰਜ਼, ਮਿਤੀ ੩-੩-੭੭ ਰਾਹੀਂ ਪੰਜਾਬ ਪੰਜਾਬ ਭਰ ਦੇ ਸਕੂਲਾਂ, ਕਾਲਜਾਂ ਤੇ ਲਾਇਬਰੇਰੀਆਂ ਲਈ ਪ੍ਰਵਾਨ ਹੈ।

## ਤਤਕਰਾ



ਈ-ਮੇਲ ਪਤਾ :

jagdishsinghwariam@gmail.com

# ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਸੰਗੀਤ ਫੁਲਵਾੜੀ

੧੫ ਅਗਸਤ ੧੯੪੭ ਨੂੰ ਭਾਰਤ ਸਦੀਆਂ ਦੀ ਗੁਲਾਮੀ ਬਾਦ ਆਜ਼ਾਦ ਹੋ ਗਿਆ ਅਤੇ ਨਾਲ ਹੀ ਵਿਭਾਜਿਤ। ਬੰਗਾਲ ਤੋਂ ਇਲਾਵਾ ਪੰਜਾਬ ਤੇ ਇਸ ਵਿਭਾਜਨ ਦਾ ਮਾਰੂ ਅਸਰ ਪਿਆ। ਭਾਰੀ ਆਬਾਦੀਆਂ ਦਾ ਤਬਾਦਲਾ ਹੋਇਆ। ਕਤਲੋ ਗਾਰਤ ਅਤੇ ਫਿਰਕੂ ਫਸਾਦ ਭਾਰੀ ਤਾਦਾਦ ਵਿਚ ਹੋਏ। ਆਜ਼ਾਦੀ ਦੇ ਨਾਲ ਆਈ ਵੰਡ ਨਾਲ ਇਕ ਜੁਗ ਦਾ ਅੰਤ ਹੋ ਗਿਆ। ਪੰਜਾਬ ਵਿਚ ਵਸਦੇ ਨਾਮਧਾਰੀ ਭਾਈਚਾਰੇ ਵਾਸਤੇ ਵੀ ਆਪਣੀ ਇਤਿਹਾਸਕ ਜਦੋ ਜਹਿਦ ਦਾ ਇਕ ਪੜਾਅ ਸਮਾਪਤ ਹੋਇਆ ਅਤੇ ਨਵੇਂ ਜੁਗ ਦਾ ਆਰੰਭ ਹੋ ਗਿਆ। ਬੀਤੇ ੯੦ ਸਾਲ ਤਕ ਇਹਨਾਂ ਨਾਮਧਾਰੀ ਸਿਖਾਂ ਦਾ ਇਤਿਹਾਸ ਭਾਰੀ ਜਦੋ ਜਹਿਦ ਭਰਿਆ ਰਿਹਾ। ਮਹਾਂ ਮਹਿਮ ਸਤਿਕਾਰਤ ਸਤਿਗੁਰੂ ਰਾਮ ਸਿੰਘ ਜੀ ਦੀ ਅਗਵਾਈ ਵਿਚ ਬਹੁ ਦਿਸ਼ਾਈ ਸੰਘਰਸ਼ ਇਸ ਸਮੇਂ ਵਿਚ ਜਾਰੀ ਰਿਹਾ ਸੀ। ਅੰਗਰੇਜ਼ ਬਸਤੀਵਾਦੀਆਂ ਵਿਰੁੱਧ ਨਾਮਿਲਵਰਤਨ ਦਾ ਵੱਡਾ ਰਾਜਨੀਤਕ ਹਥਿਆਰ ਉਹਨਾਂ ਏਜਾਦ ਕੀਤਾ ਅਤੇ ਅਪਨਾਇਆ ਸੀ ਅਤੇ ਸਫਲਤਾ ਸਹਿਤ ਲਾਗੂ ਕੀਤਾ ਸੀ। ਜਲਦੀ ਨਾਲ ਕਰਵਟ ਲੈਂਦੇ ਇਤਿਹਾਸਕ ਦੌਰ ਵਿਚ ਸਤਿਗੁਰੂ ਰਾਮ ਸਿੰਘ ਜੀ ਦੇ ਪੈਰੋਕਾਰ ਨਾਮਧਾਰੀ (ਕੂਕਾ) ਸਿੰਘ ਫਾਂਸੀਆਂ ਤੇ ਚਾੜ੍ਹੇ ਗਏ, ਤੋਪਾਂ ਨਾਲ ਉੜਾ ਕੇ ਸ਼ਹੀਦ ਕੀਤੇ ਗਏ, ਦੇਸ਼ ਅਤੇ ਵਿਦੇਸ਼ ਦੀਆਂ ਜੇਲ੍ਹਾਂ ਵਿਚ ਕੈਦ ਕੀਤੇ ਗਏ। ਜਾਇਦਾਦਾਂ ਜ਼ਬਤ ਕੀਤੀਆਂ ਗਈਆਂ ਅਤੇ ਖੁਦ ਸਤਿਗੁਰੂ ਰਾਮ ਸਿੰਘ ਜੀ ਨੂੰ ਬਰਮਾ ਮੁਲਕ ਵਿਚ ਜਲਾਵਤਨ ਕੀਤਾ ਗਿਆ। ਨਾਮੀ ਗਰਾਮੀ ਨਾਮਧਾਰੀ ਆਗੂਆਂ ਭਾਰਤ ਦੀ ਵੱਖ-ਵੱਖ ਜੇਲ੍ਹਾਂ ਅਤੇ ਬਰਮਾ ਵਿਚ ਅਤੇ ਅਦਨ ਵਰਗੀਆਂ ਥਾਵਾਂ ਵਿਚ ਸਮੇਂ ਸਮੇਂ ਕੈਦ ਕੀਤਾ ਗਿਆ। ਜਲਾਵਤਨ ਸਤਿਗੁਰੂ ਰਾਮ ਸਿੰਘ ਜੀ ਨਾਲ ਪੰਜਾਬ ਦੇ ਨਾਮਧਾਰੀਆਂ ਦਾ ਰਾਬਤਾ ਤੋੜਨ ਦੀ ਅਸਫਲ ਕੋਸ਼ਿਸ਼ ਕੀਤੀ ਗਈ। ਕੋਈ ਜ਼ੁਲਮ, ਕੋਈ ਤਸ਼ਦਦ ਅਜਿਹਾ ਨਹੀਂ ਸੀ ਜੋ ਦੇਸ਼ ਭਗਤ ਨਾਮਧਾਰੀ ਕੂਕਿਆਂ ਨੇ ਬਰਦਾਸ਼ਤ ਨਾ ਕੀਤਾ ਹੋਵੇ। ਪਰ ਉਹਨਾਂ ਦੀਆਂ ਸਰਗਰਮੀਆਂ ਭਾਰਤ, ਬਰਮਾ, ਅਫਗਾਨਿਸਤਾਨ, ਰੂਸ ਅਤੇ ਇੰਗਲਸਤਾਨ ਤਕ ਜਾਰੀ ਰਹੀਆਂ।

ਸੰਨ ੧੯੪੭ ਵਿਚ ਦੇਸ਼ ਦੀ ਅਜ਼ਾਦੀ ਨਾਲ ਇਹ ਦੌਰ ਤਾਂ ਸਮਾਪਤ ਹੋਇਆ ਪਰ ਦੇਸ਼ ਦੀ ਆਜ਼ਾਦੀ ਦਾ ਫਲ ਖਾਣ ਵੇਲੇ ਬਰਦਾ ਸ਼ਾਇਰ ਦੇ ਇਸ ਕਥਨ ਅਨੁਸਾਰ ਹੀ ਹੋਇਆ

ਬਰਦਾ ਸੈਆਂ ਦਰਖਤਾਂ ਦੀ ਕਰੇ ਰਾਖੀ ਮੇਵਾ ਪੱਕੇ ਤਾਂ ਖਾਣ ਨਸੀਬ ਵਾਲੇ।

ਆਜ਼ਾਦੀ ਦੇ ਬਾਅਦ ਦਾ ਸਮਾਂ ਨਵ ਉਸਾਰੀ ਦਾ ਸਮਾਂ ਸੀ। ਵਿਭਾਜਨ ਦੇ ਭੰਨੇ ਹੋਏ ਲੋਕਾਂ ਦੇ ਮੁੜ ਵਸੇਬੇ ਦਾ ਅਤੇ ਮੁੜ ਤੋਂ ਆਪਣੇ ਪੈਰਾਂ ਉਤੇ ਖਲੋਣ ਦਾ।

ਨਾਮਧਾਰੀ ਭਾਈਚਾਰਾ ਸਤਿਗੁਰੂ ਰਾਮ ਸਿੰਘ ਜੀ ਦੀ ਪਵਿੱਤਰ ਅਤੇ ਬਿਰਹੋਂ ਕੁੱਠੀ ਯਾਦ ਮਨਾਂ 'ਚ ਵਸਾਈ ਸਿਲਸਲੇਵਾਰ ਸਤਿਗੁਰੂ ਹਰੀ ਸਿੰਘ ਜੀ, ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਸ਼ਾਨਦਾਰ ਅਗਵਾਈ ਬਾਦ ਨਵੇਂ ਸਤਿਗੁਰੂ ਮਹਾਰਾਜ, ਸਤਿਗੁਰੂ ਜਗਜੀਤ ਸਿੰਘ ਜੀ ਦੀ ਛੱਤਰ ਛਾਇਆ ਹੇਠ ਆ ਚੁੱਕਾ ਸੀ।

ਭਾਰਤ ਦੀ ਆਜ਼ਾਦੀ ਤੋਂ ੧੨ ਸਾਲ ਬਾਦ ਹੀ ਨਾਮਧਾਰੀ ਪੰਥ ਦੀ ਜ਼ਿੰਮੇਵਾਰੀ ੩੯ ਸਾਲਾ ਸਤਿਗੁਰੂ ਜਗਜੀਤ ਸਿੰਘ ਜੀ ਦੇ ਯੁਵਾ ਮੋਢਿਆਂ ਤੇ ਆ ਪਈ।

ਇਸ ਸਮੇਂ ਵੇਲੇ ਭਾਰੀ ਕਰਵਟ ਲੈ ਰਿਹਾ ਸੀ। ਨਵਾਂ ਨਜ਼ਾਮ ਸਥਾਪਤ ਹੋ ਰਿਹਾ ਸੀ। ਨਵੀਆਂ ਸੋਚਾਂ, ਨਵੇਂ ਪ੍ਰੋਗਰਾਮ, ਗਿਆਨ ਵਗਿਆਨ, ਵਿਦਿਆ, ਸਿਆਸਤ, ਧਰਮ, ਸਮਾਜ ਵਿਚ ਤੇਜ਼ੀ ਨਾਲ ਤਬਦੀਲੀਆਂ ਆ ਰਹੀਆਂ ਸਨ। ਪੁਰਾਣੀਆਂ ਸੋਚਾਂ ਤੇਜ਼ੀ ਨਾਲ ਬਦਲ ਰਹੀਆਂ ਸਨ। ਨੌਜਵਾਨ ਤਬਕੇ ਵਿਚ ਪੁਰਾਣੀਆਂ ਰਹੁਰੀਤਾਂ ਦੀ ਥਾਂ ਨਵੇਂ ਵਿਚਾਰ ਅਤੇ ਵਿਹਾਰ ਤੇਜ਼ੀ ਨਾਲ ਆ ਰਹੇ ਸਨ। ਜੁਆਨੀ ਕੋਲ ਕੋਈ ਸਾਰਥਕ ਉਦੇਸ਼, ਦਸ਼ਾ ਅਤੇ ਦਿਸ਼ਾ ਦਾ ਕਾਰਜਕ੍ਰਮ (ਪ੍ਰੋਗਰਾਮ) ਨਹੀਂ ਸੀ। ਆਪਣੇ ਗੁਰੂ ਆਸਣ ਤੇ ੧੯੫੯ ਵਿਚ ਸਸ਼ੋਭਿਤ ਹੋਣ ਦੇ ਪੰਜ ਛੇ ਸਾਲ ਦੇ ਅੰਤਰ ਵਿਚ ਹੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਨੌਜਵਾਨਾਂ ਨੂੰ ਸੰਗਠਤ ਕਰਕੇ ਆਪਣੇ ਨਾਲ ਜੋੜਣਾ ਸ਼ੁਰੂ ਕਰ ਦਿੱਤਾ। ਸੰਨ ੧੯੬੫ ਵਿਚ ਨਾਮਧਾਰੀ ਸਮਾਜ ਦੇ ਮੁੱਖ ਕੇਂਦਰ ਸ੍ਰੀ ਭੈਣੀ ਸਾਹਿਬ ਜ਼ਿਲ੍ਹਾ ਲੁਧਿਆਣਾ ਵਿਚ ਪੜ੍ਹੇ ਲਿਖੇ ਨਾਮਧਾਰੀ

ਜਵਾਨਾਂ ਦੀ ਜਥੇਬੰਦੀ "ਨਾਮਧਾਰੀ ਵਿਦਿਅਕ ਜੱਥਾ" ਦੀ ਸਥਾਪਨਾ ਕਰ ਦਿੱਤੀ। ਇਸ ਸੰਸਥਾ ਦੇ ਮਨੋਰਥਾਂ ਵਿਚ ਪ੍ਰਮੁੱਖ ਤੌਰ ਤੇ ਨੌਜਵਾਨਾਂ ਨੂੰ ਸਾਹਿਤ, ਸੰਗੀਤ, ਸਪੋਰਟਸ, ਸੇਵਾ ਸਿਮਰਨ, ਸੰਸਕ੍ਰਿਤੀ ਸਭਿਆਚਾਰ, ਭਾਈਚਾਰਕ ਸਾਂਝ, ਸਰਬ ਧਰਮ ਸਹਿਯੋਗ ਜਿਹੇ ਗੁਣਾਂ ਵਿਚ ਪਾਰੰਗਤ ਕਰਨਾ ਸੀ।

ਇਹਨਾਂ ਨੌਜਵਾਨਾਂ ਨੇ ਉਪਰੋਕਤ ਸਾਰਿਆਂ ਕਾਰਜਾਂ ਵਿਚ ਸਲਾਹੁਣ ਯੋਗ ਨਾਮਣਾ ਖੱਟਿਆ। ਇਹਨਾਂ ਸਾਰਿਆਂ ਖੇਤਰਾਂ ਵਿਚ ਪ੍ਰਾਪਤੀਆਂ ਬਾਰੇ ਵਖਰੇ ਵਡੇ ਲੇਖ ਜਾਂ ਪੁਸਤਕ ਦੀ ਲੋੜ ਹੈ ਪਰ ਇਥੇ ਸਮੇਂ ਦੀ ਲੋੜ ਅਨੁਸਾਰ ਥੋਹੜਾ ਜਿਹਾ ਜ਼ਿਕਰ ਸੰਗੀਤ ਖੇਤਰ ਦਾ ਕਰਨਾ ਯੋਗ ਹੈ।

ਭਾਰਤ ਦਾ ਸੰਗੀਤ ਵਿਸ਼ੇਸ਼ ਕਰਕੇ ਸ਼ਾਸਤਰੀ ਸੰਗੀਤ ਜਗਤ ਪ੍ਰਸਿੱਧ ਹੈ। ਦਰਅਸਲ ਸ਼ਾਸਤਰੀ ਸੰਗੀਤ ਬਾਕੀ ਸਭ ਸੰਗੀਤ ਸ਼ੈਲੀਆਂ ਦਾ ਜਨਮਦਾਤਾ ਹੈ। ਸਿੱਖ ਸਮਾਜ ਵਿਚ ਸੰਗੀਤ ਦੀ ਮਹੱਤਤਾ ਦਾ ਸਬੂਤ ਹੈ ਆਦਿ ਗੁਰੂ ਸਤਿਗੁਰੂ ਨਾਨਕ ਦੇਵ ਜੀ ਦੁਆਰਾ ਪ੍ਰਸਿੱਧ ਸੰਗੀਤਕਾਰ ਭਾਈ ਮਰਦਾਨਾ ਨੂੰ ਆਪਣਾ ਸਾਥੀ ਚੁਣਨਾ ਅਤੇ ਆਪਣੇ ਵਿਚਾਰਾਂ ਜਾਂ ਦੂਜੇ ਸ਼ਬਦਾਂ ਵਿਚ ਧੁਰਿ ਕੀ ਬਾਣੀ ਨੂੰ ਸੰਗੀਤ ਦੇ ਮਾਧਿਅਮ ਰਾਹੀਂ ਹੀ ਪਰਗਟ ਕਰਨਾ।

ਸਤਿਗੁਰੂ ਨਾਨਕ ਦੇਵ ਜੀ ਅਤੇ ਉਹਨਾਂ ਦੇ ਉਤਰਾਧਿਕਾਰੀ ਮਹਾਨ ਗੁਰੂ ਸਾਹਿਬਾਨ ਅਤੇ ਸਤਿਕਾਰਤ ਭਗਤ ਜਨਾਂ ਨੇ ਸੰਗੀਤ ਨੂੰ ਸਾਧਨਾ ਦਾ ਮਾਧਿਅਮ ਬਣਾਇਆ। ਇਸ ਤਰ੍ਹਾਂ ਗੁਰਮਤਿ ਸੰਗੀਤ ਅਤੇ ਕੀਰਤਨ ਦੀ ਪਰੰਪਰਾ ਦਾ ਪਰਵਾਹ ਭਾਰਤ ਵਿਚ ਚਲਦਾ ਰਿਹਾ। ਗੁਰਮਤਿ ਸੰਗੀਤ ਅਤੇ ਸ਼ਾਸਤ੍ਰੀ ਸੰਗੀਤ ਦਾ ਬਹੁਤ ਨਿਕਟ ਅਤੇ ਗੂਹੜਾ ਸਬੰਧ ਹੈ।

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਅਨੁਭਵ ਕੀਤਾ ਕਿ ਸੰਗੀਤ ਦੇ ਇਸ ਅਨਮੋਲ ਖਜ਼ਾਨੇ ਨੂੰ ਅਗਲੀ ਪੀੜ੍ਹੀ ਲਗਭਗ ਵਿਸਾਰ ਚੁੱਕੀ ਹੈ। ਸੋ ਵਿਦਿਅਕ ਜਥਿਆਂ ਦੇ ਮਾਧਿਅਮ ਰਾਹੀਂ ਅਤੇ ਹੋਰ ਜਤਨਾਂ ਦੁਆਰਾ ਇਸ ਖਜ਼ਾਨੇ ਨੂੰ ਪ੍ਰਫੁਲਤ ਕਰਨਾ ਸ਼ੁਰੂ ਕੀਤਾ।

ਸਤਿਗੁਰੂ ਜਗਜੀਤ ਸਿੰਘ ਜੀ ਕੋਲ ਗੁਰਮਤਿ ਸੰਗੀਤ ਅਤੇ ਸ਼ਾਸਤਰੀ ਸੰਗੀਤ ਦਾ ਭਰਪੂਰ ਖਜ਼ਾਨਾ ਸੀ। ਆਪ ਦੇ ਮਹਾਨ ਪਿਤਾ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਆਪ ਵੱਡੇ ਸੰਗੀਤਕਾਰ, ਗਾਇਕ ਅਤੇ ਦਿਲਰੁਬਾ ਵਾਦਕ ਸਨ। ਉਹਨਾਂ ਨੇ ਆਪਣੇ ਸਪੁੱਤਰਾਂ, ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਅਤੇ ਸ੍ਰੀ ਮਹਾਰਾਜ ਬੀਰ ਸਿੰਘ ਜੀ ਨੂੰ ਆਪਣੇ ਸਮੇਂ ਦੇ ਸਿਰਮੌਰ ਸੰਗੀਤਕਾਰਾਂ ਰਾਹੀਂ ਸੰਗੀਤ ਦਾ ਕਠਨ ਰਿਆਜ਼ ਨੇਮਬਧ ਤਰੀਕੇ ਨਾਲ ਕਰਵਾਇਆ ਸੀ ਅਤੇ ਗੁਰਮਤਿ ਸੰਗੀਤ ਕੀਰਤਨ ਵਿਚ ਪਾਰੰਗਤ ਕੀਤਾ ਸੀ। ਰਾਗੀਆਂ ਦੀਆਂ ਅਨੇਕਾਂ ਜੋੜੀਆਂ ਉਹਨਾਂ ਦੇ ਦਰਬਾਰ ਵਿਚ ਹਾਜ਼ਰੀ ਭਰਦੀਆਂ ਸਨ। ਉਹਨਾਂ ਸੰਗੀਤ ਮੁਕਾਬਲਿਆਂ ਵਿਚ ਰਾਗੀਆਂ ਨੂੰ ਵੱਡਮੁਲੇ ਇਨਾਮਾਂ ਨਾਲ ਸਨਮਾਨਿਤ ਕੀਤਾ ਸੀ। ਅੰਤਲੇ ਸਮਿਆਂ ਵਿਚ ਪੰਡਿਤ ਮਹਾਂਦੇਵ ਕੱਥਕ ਜਿਹੇ ਮਹਾਂਵਿਦਵਾਨ ਬਜ਼ੁਰਗ ਸੰਗੀਤਕਾਰ ਸ੍ਰੀ ਹਜ਼ੂਰ ਕੋਲ ਰਹਿ ਕੇ ਸੰਗੀਤ ਵਿਦਿਆਰਥੀਆਂ ਨੂੰ ਉੱਚ ਸਿਖਿਆ ਪ੍ਰਦਾਨ ਕਰਦੇ ਰਹੇ ਸਨ। ਸਤਿਗੁਰੂ ਪ੍ਰਤਾਪ ਸਿੰਘ ਜੀ ਦੁਆਰਾ ਸੰਗੀਤ ਸਰਗਰਮੀਆਂ ਇਕ ਵੱਖਰਾ ਤੇ ਵਿਸ਼ੇਸ਼ ਵਿਸ਼ਾ ਹੈ। ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਪ੍ਰਾਪਤ ਸੰਗੀਤ ਨਿਧੀ ਨੂੰ ਹੋਰ ਪ੍ਰਫੁੱਲਤ ਕਰਨ ਲਈ ਵਿਸਤ੍ਰਿਤ ਪ੍ਰੋਗਰਾਮ ਲਾਗੂ ਕੀਤਾ।

ਪੰਜਾਬ ਅਤੇ ਦੇਸ਼ ਦੇ ਉਤਕ੍ਰਿਸ਼ਟ ਕਲਾਕਾਰਾਂ, ਗੁਣੀ ਜਨਾਂ ਅਤੇ ਗੁਰੂਜਨਾਂ ਦੀ ਕਲਾ ਦਾ ਆਦਾਨ ਪ੍ਰਦਾਨ ਕਰਨ ਅਤੇ ਕਲਾ ਪ੍ਰਸ਼ਾਦ ਲੈਣ ਦੇਣ ਵਾਸਤੇ ਉਹਨਾਂ ਨੇ ਯਾਦਗਾਰੀ ਸੰਗੀਤ ਸੰਮੇਲਨ ਆਯੋਜਿਤ ਕੀਤੇ। ਉਹਨਾਂ ਨੇ ਥਾਂ-ਥਾਂ ਸੰਗੀਤ ਵਿਦਿਆਲੇ, ਅਕੈਡਮੀਆਂ ਅਤੇ ਕੇਂਦਰ ਸਥਾਪਤ ਕੀਤੇ ਅਤੇ ਇਹਨਾਂ ਵਾਸਤੇ ਬਹੁਤ ਭਾਰੀ ਖਰਚਾਂ ਦਾ ਪ੍ਰਬੰਧ ਕੀਤਾ।

ਪ੍ਰਮੁੱਖ ਸਥਾਨਾਂ ਜਿਵੇਂ ਦਿੱਲੀ, ਮੁੰਬਈ, ਲਖਨਊ, ਔਰੰਗਾਬਾਦ, ਬੰਗਲੌਰ, ਜੰਮੂ, ਜਲੰਧਰ, ਜੀਵਨਨਗਰ, ਮੰਡੀ ਹਿਮਾਚਲ, ਗਵਾਲੀਅਰ ਤੋਂ ਇਲਾਵਾ ਕੀਨੀਆ, ਇੰਗਲੈਂਡ ਥਾਈਲੈਂਡ ਵਿਚ ਪ੍ਰਸਿੱਧ ਸੰਗੀਤ ਸੰਮੇਲਨ ਆਯੋਜਿਤ ਕੀਤੇ ਅਤੇ ਸੰਗੀਤ ਕੇਂਦਰ ਕਾਇਮ ਕੀਤੇ।

ਸੰਸਾਰ ਵਿਚ ਸੰਗੀਤ ਖੇਤਰ ਦੀਆਂ ਚੋਟੀ ਦੀਆਂ ਹਸਤੀਆਂ ਦੇ ਨਿਸ਼ੁਲਕ ਦਰਸ਼ਨ ਕਰਨ ਦਾ ਅਵਸਰ ਇਹਨਾਂ ਸੰਗੀਤ ਆਯੋਜਨਾਂ ਵਿਚ ਆਮ ਲੋਕਾਂ ਨੂੰ ਪ੍ਰਾਪਤ ਹੋਇਆ।

ਉਸਤਾਦ ਅਮਜਦ ਅਲੀ ਖਾਂ (ਸਰੋਦ ਵਾਦਕ), ਉਸਤਾਦ ਵਲਾਇਤ ਖਾਂ ਸਾਹਿਬ (ਸਿਤਾਰ ਵਾਦਨ), ਉਸਤਾਦ ਬਿਸਮਿਲਾ ਖਾਂ (ਸ਼ਹਿਨਾਈ ਵਾਦਕ) ਪੰਡਿਤ ਸ਼ਿਵ ਕੁਮਾਰ ਸ਼ਰਮਾ (ਸੰਤੂਰ ਵਾਲੇ), ਪੰਡਿਤ ਹਰੀ ਪ੍ਰਸਾਦਿ ਸ਼ਰਮਾ (ਬੰਸਰੀ ਕਲਾਕਾਰ), ਉਸਤਾਦ ਅਲਾਹ

ਰੱਖ ਖਾਂ (ਤਬਲਾ), ਉਸਤਾਦ ਜ਼ਾਕਿਰ ਹੁਸੈਨ (ਤਬਲਾ), ਪੰਡਿਤ ਕਿਸ਼ਨ ਮਹਾਰਾਜ ਬਨਾਰਸ (ਤਬਲਾ ਸਮਰਾਟ), ਪੰਡਿਤ ਸਾਮਤਾ ਪ੍ਰਸਾਦਿ (ਤਬਲਾ ਕਲਾਕਾਰ), ਪੰਡਿਤ ਭੀਮ ਸੈਨ ਜੋਸ਼ੀ ਪੂਨਾ (ਗਾਇਨ), ਪੰਡਿਤ ਰਾਮ ਨਰਾਇਣ (ਸਾਰੰਗੀ ਉਸਤਾਦ), ਉਸਤਾਦ ਸਾਬਰੀ ਖਾਂ ਸਾਰੰਗੀ ਵਾਦਕ, ਪੰਡਿਤ ਸੀਆ ਰਾਮ ਤਿਵਾੜੀ (ਧਰੁਪਦ ਗਾਇਕ), ਪੰਡਿਤ ਬਿਰਜੂ ਮਹਾਰਾਜ ਕੱਥਕ (ਨ੍ਰਿਤ), ਸਿੰਘ ਬੰਧੂ ਤੇਜਪਾਲ ਸਿੰਘ ਸੁਰਿੰਦਰ ਸਿੰਘ, ਉਸਤਾਦ ਨਜ਼ਾਕਤ ਅਲੀ ਸਲਾਮਤ ਅਲੀ (ਗਾਇਨ), ਉਸਤਾਦ ਪਿਆਰਾ ਸਿੰਘ (ਤਾਰ-ਸ਼ਹਿਨਾਈ), ਉਸਤਾਦ ਮਹਿੰਦਰ ਸਿੰਘ ਗਾਇਣ, ਪ੍ਰੋ. ਵਰਿੰਦਰ ਕੁਮਾਰ, ਪ੍ਰੋ. ਯਸ਼ਪਾਲ, ਪ੍ਰੋ. ਕਿਰਪਾਲ ਸਿੰਘ, ਪੰਡਿਤ ਰਮਾਂ ਕਾਂਤ ਜਿਹੇ ਕੁਝ ਨਾਮ ਹਨ ਜੋ ਵੱਖ-ਵੱਖ ਸਮਿਆਂ ਤੇ ਇਹਨਾਂ ਪ੍ਰੋਗਰਾਮਾਂ ਨਾਲ ਜੁੜੇ ਰਹੇ।

ਨਾਮਧਾਰੀ ਨੌਜਵਾਨਾਂ ਜਿਹਨਾਂ ਇਹਨਾਂ ਉਸਤਾਦ-ਗੁਰੂ ਕਲਾਕਾਰਾਂ ਪਾਸੋਂ ਸੰਗੀਤ ਵਿਦਿਆ ਪ੍ਰਾਪਤ ਕੀਤੀ ਅਤੇ ਅਗੋਂ ਦੇਸ ਪ੍ਰਦੇਸ਼ਾਂ ਵਿਚ ਵੰਡ ਰਹੇ ਹਨ ਉਹਨਾਂ ਵਿਚੋਂ ਕੁਝ ਕੁ ਜ਼ਿਕਰਯੋਗ ਨਾਮ ਹਨ।

ਸਵਰਗੀ ਸ. ਅਵਤਾਰ ਸਿੰਘ (ਤਬਲਾ), ਉਸਤਾਦ ਹਰਭਜਨ ਸਿੰਘ (ਗਾਇਣ ਅਤੇ ਸਿਤਾਰ), ਉਸਤਾਦ ਗੁਰਦੇਵ ਸਿੰਘ (ਸਰੋਦ-ਦਿਲਰੁਬਾ), ਰਾਗੀ ਹਰਬੰਸ ਸਿੰਘ ਘੁਲਾ, ਸੁਰਜੀਤ ਸਿੰਘ (ਸਾਰੰਗੀ), ਉਸਤਾਦ ਸੁਖਵਿੰਦਰ ਸਿੰਘ ਪਿੰਕੀ, (ਤਬਲਾ), ਮੋਹਨ ਸਿੰਘ-ਸੁਖਦੇਵ ਸਿੰਘ (ਗਾਇਨ), ਬਲਵੰਤ ਸਿੰਘ ਗਾਇਕ ਸੰਤੂਰ ਸਿਤਾਰ ਅਤੇ ਬਹੁਤ ਸਾਰੇ ਸਾਜ਼), ਸੁਖਦੇਵ ਸਿੰਘ ਜਲੰਧਰ (ਤਬਲਾ), ਸੁਖਦੇਵ ਸਿੰਘ ਭੈਣੀ ਸਾਹਿਬ (ਤਬਲਾ-ਪਖਾਵਜ), ਚਰਨ ਸਿੰਘ ਜੰਮੂ (ਸਿਤਾਰ), ਸਤਿਪਾਲ ਸਿੰਘ ਜੰਮੂ (ਬੰਸਰੀ), ਜਤਿੰਦਰਪਾਲ ਸਿੰਘ ਚਿੰਕਾ ਜਲੰਧਰ (ਤਬਲਾ-ਪਖਾਵਜ), ਹਰਪਾਲ ਸਿੰਘ ਭਲੀ (ਤਬਲਾ) ਆਦਿ ਆਦਿ।

ਇਹਨਾਂ ਤੋਂ ਇਲਾਵਾ ਹੋਰ ਅਨੇਕ ਨੌਜਵਾਨ ਲੜਕੇ ਅਤੇ ਬੀਬੀਆਂ ਹਨ ਜਿਹਨਾਂ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਸੰਗੀਤ ਗੰਗਾ ਵਿਚ ਇਸ਼ਨਾਨ ਦਾ ਪੁੰਨ ਪ੍ਰਾਪਤ ਕੀਤਾ ਹੈ। ਇਹ ਸਿਲਸਲਾ ਜਾਰੀ ਹੈ ਅਤੇ ਅਨਗਿਣਤ ਨਾਮ ਹਨ ਜੋ ਇਸ ਸੰਬੰਧ ਵਿਚ ਜ਼ਿਕਰਯੋਗ ਹੋ ਸਕਦੇ ਹਨ। ਮੁੱਖ ਤੌਰ ਤੇ ਸੰਗੀਤ ਦੀ ਸਿਖਿਆ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਆਪ ਦਿੱਤੀ ਹੈ। ਇਹਨਾਂ ਤੋਂ ਇਲਾਵਾ ਸ੍ਰੀ ਮਹਾਰਾਜ ਬੀਰ ਸਿੰਘ ਬੀਬੀ ਨਰਿੰਦਰ ਕੌਰ ਭੈਣੀ ਸਾਹਿਬ, ਜੰਮੂ ਵਿਚ ਸ੍ਰੀ ਵਾਚਸਪਤੀ ਸ਼ਰਮਾ, ਸ੍ਰੀ ਮਹੇਸ਼ ਬਾਜਪਾਈ ਭੀਮਪੁਰੀ ਅਤੇ ਸ੍ਰੀ ਗੁਰੂ ਪ੍ਰਸਾਦ ਸ਼ਰਮਾ ਆਦਿ ਨੇ ਸਹਿਯੋਗ ਦਿੱਤਾ ਹੈ। ਪੰਡਿਤ ਰਮਾਂਕਾਂਤ, ਵਰਿੰਦਰ ਕੁਮਾਰ ਜੀ ਉਸਤਾਦ ਮਹਿੰਦਰ ਸਿੰਘ ਜੀ ਦੇ ਨਾਮ ਵੀ ਜ਼ਿਕਰਯੋਗ ਹਨ।

ਸਤਿਗੁਰੂ ਜਗਜੀਤ ਸਿੰਘ ਜੀ ਨੇ ਖੰਡ ਮਾਤਰਾਵਾਂ Fraction Units of Tals beats ਅਵਿਸ਼ਕਾਰ ਕੀਤਾ ਅਤੇ ਉਹਨਾਂ ਨੂੰ ਅਮਲੀ ਰੂਪ ਵਿਚ ਸੰਗੀਤ ਬੰਦਸ਼ਾਂ ਵਿਚ ਵਰਤ ਕੇ ਵਿਖਾਇਆ ਜੋ ਵਿਦਵਾਨਾਂ ਦੀ ਭਰਪੂਰ ਦਿਲਚਸਪੀ ਦਾ ਕਾਰਨ ਬਣਿਆ ਹੈ ਇਸ ਦੇ ਇਲਾਵਾ ਨਵੇਂ ਸਾਜ਼ ਵੀ ਏਜਾਦ ਕੀਤੇ ਹਨ...

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਆਪ ਚੋਟੀ ਦੇ ਸੰਗੀਤਕਾਰ, ਗਾਇਕ, ਸਾਜ਼ਵਾਦਕ ਕੰਪੋਜ਼ਰ ਅਤੇ ਸੰਗੀਤ ਨਿਰਦੇਸ਼ਕ ਸਨ। ਧਾਰਮਿਕ ਗੁਰੂ ਸਤਿਗੁਰੂ ਤਾਂ ਆਪ ਪ੍ਰਸਿੱਧ ਹੀ ਸਨ। ਸੰਗੀਤ ਸੰਮੇਲਨਾਂ ਵਿਚ ਆਪ ਦਾ ਉਚੇਚਾ ਨਾਮ ਆਦਰ ਸਤਿਕਾਰ ਸਹਿਤ, ਸਨਮਾਨ ਸਹਿਤ ਲਿਆ ਜਾਂਦਾ ਹੈ। ਪਿਛਲਾ ਸ੍ਰੀ ਹਰਿਵਲਭ ਸੰਗੀਤ ਸੰਮੇਲਨ ਜਲੰਧਰ ਸਮਰਪਿਤ ਹੀ ਉਹਨਾਂ ਨੂੰ ਸੀ। ਅੱਜ ਜਦ ਨੌਜਵਾਨ ਨਾਮਧਾਰੀ ਸੰਗੀਤਕਾਰ ਰਾਗੀ, ਸਤਿਗੁਰੂ ਜੀ ਦੁਆਰਾ ਸੁਰਬੱਧ ਰਚਨਾਵਾਂ ਗਾਉਂਦੇ ਹਨ ਤਾਂ ਸਮਾਂ ਬੱਝ ਜਾਂਦਾ ਹੈ ਸਤਿਗੁਰੂ ਜਗਜੀਤ ਪ੍ਰਤੱਖ ਸਾਹਮਣੇ ਜ਼ਹੂਰ ਵਿਚ ਆ ਰੂਪਮਾਨ ਹੋ ਜਾਂਦੇ ਹਨ। ਉਹਨਾਂ ਦੀ ਲਾਈ ਸੰਗੀਤ ਫੁਲਵਾੜੀ ਦਿਨੋ ਦਿਨ ਪ੍ਰਫੁਲਤ ਹੋ ਰਹੀ ਹੈ।

੧੬-੧੭ ਨਵੰਬਰ 2013 ਨੂੰ ਸ੍ਰੀ ਭੈਣੀ ਸਾਹਿਬ ਦੇ ਸਤਿਗੁਰੂ ਪ੍ਰਤਾਪ ਸਿੰਘ ਸਿਮ੍ਰਤੀ ਮੰਦਿਰ ਵਿਚ ਆਯੋਜਤ ਸਤਿਗੁਰੂ ਜਗਜੀਤ ਸਿੰਘ ਸੰਗੀਤ ਸੰਮੇਲਨ, ਹਾਜ਼ਰੀ ਪੱਖੋਂ, ਕਲਾਕਾਰਾਂ ਦੀ ਸ਼ਮੂਲੀਅਤ ਵਜੋਂ ਅਤੇ ਸਤਿਗੁਰੂ ਉਦੈ ਸਿੰਘ ਜੀ ਦੁਆਰਾ ਹਰ ਸਾਲ ਅਜਿਹਾ ਮਹਾਨ ਆਯੋਜਨ ਕਰਨ ਦੇ ਸਾਰਥਕ ਐਲਾਨ ਕਰਕੇ ਸਤਿਗੁਰੂ ਜਗਜੀਤ ਸਿੰਘ ਜੀ ਦੀ ਸੰਗੀਤ ਫੁਲਵਾੜੀ ਨੂੰ ਹੋਰ ਵਿਗਸਤ ਕਰਨ ਦਾ ਸਨਮਾਨਯੋਗ ਫੈਸਲਾ ਹੈ।

*—ਜਗਦੀਸ਼ ਸਿੰਘ ਵਰਿਆਮ*

# .ਗ਼ਦਰ ਪਾਰਟੀ ਦੀ ਪ੍ਰੇਰਣਾ ਸਰੋਤ ਕੂਕਾ-ਲਹਿਰ



—ਸੁਵਰਨ ਸਿੰਘ ਵਿਰਕ

ਇਹ ਲੇਖ/ਪਰਚਾ, ਗਦਰ ਪਾਰਟੀ ਦੀ ਸਥਾਪਨਾ ਸ਼ਤਾਬਦੀ ਦੇ ਸੰਬਧ ਵਿਚ ਗੁਰੂ ਨਾਨਕ ਦੇਵ ਯੂਨੀਵਰਸਿਟੀ ਸ੍ਰੀ ਅੰਮ੍ਰਿਤਸਰ ਵੱਲੋਂ ੧੪-੧੫ ਨਵੰਬਰ ੨੦੧੩ ਨੂੰ ਕਰਵਾਏ ਸੈਮੀਨਾਰ ਵਿਚ ਵੀਚਾਰਿਆ ਗਿਆ। ਤਕਨੀਕੀ ਕਾਰਨਾਂ ਕਰਕੇ ਇਸ ਪਰਚੇ/ਲੇਖ ਨੂੰ ਦੋ ਹਿਸਿਆਂ ਵਿਚ ਛਾਪ ਰਹੇ ਹਾਂ/ ਅਗਲੇ ਮਹੀਨੇ ਦੂਸਰੇ ਹਿਸੇ ਵਿਚ ਮਹੱਤਵਪੂਰਨ ਹਵਾਲੇ ਹਨ। ਪਾਠਕ ਦੋਵੇ ਪਰਚੇ ਸਾਂਭ ਕੇ ਦੋਵੇ ਭਾਗ ਮਿਲਾ ਕੇ ਪੜ੍ਹਨ- ਸੰਪਾਦਕ ਵਰਿਆਮ

ਭਾਰਤ ਦੇ ਸੁਤੰਤਰਤਾ ਸੰਗਰਾਮ ਵਿਚ ਬਹੁਤ ਸਾਰੀਆਂ ਲੋਕ ਲਹਿਰਾਂ ਦਾ ਯੋਗਦਾਨ ਮਿਲਦਾ ਹੈ। ਮਾਰਚ ੧੮੪੯ ਤੋਂ ਬਰਤਾਨਵੀ ਬਸਤੀਵਾਦੀਆਂ ਦੀ ਅਮਲਦਾਰੀ ਹੇਠ ਆਉਣ ਬਾਅਦ, ਕੋਈ ਇਕ ਸਦੀ ਦਾ ਸਮਾਂ ਪੰਜਾਬ ਵਿਚ ਵੀ, ਇਕ ਤੋਂ ਬਾਅਦ ਦੂਜੀਆਂ, ਲਹਿਰਾਂ ਦਾ ਵਿਆਪਕ ਪ੍ਰਭਾਵ ਕੌਮੀ ਅੰਦੋਲਨ ਨੂੰ ਗਤੀਸ਼ੀਲ ਰੱਖਦਾ ਹੈ। ਇਹਨਾਂ ਨੂੰ ਸਫਲਤਾ ਅਸਫਲਤਾ ਦੀ ਕਸੌਟੀ ਤੇ ਪਰਖਦਿਆਂ, ਇਹਨਾਂ ਲਹਿਰਾਂ ਦੇ ਇਤਿਹਾਸਿਕ ਯੋਗਦਾਨ ਨੂੰ ਠੀਕ ਪਰਿਪੇਖ ਵਿਚ ਨਹੀਂ ਰੱਖਿਆ ਜਾ ਸਕਦਾ। ਇਹਨਾਂ ਦੇ ਰਾਸ਼ਟਰੀ ਅੰਦੋਲਨ ਤੇ ਪਏ ਸਮੁੱਚੇ ਪ੍ਰਭਾਵ ਨੂੰ, ਨਕਾਰਿਆ ਨਹੀਂ ਜਾ ਸੱਕਦਾ। ਇਹ ਲਹਿਰਾਂ ਉਹ ਮੀਲ ਪੱਥਰ ਹਨ ਜਿਹਨਾਂ ਨਾਲ ਲੋਕ-ਚੇਤਨਾ ਦੇ ਸਫਰ ਨੂੰ, ਸੋਧਿਆ ਤੇ ਅੰਗਿਆ ਜਾ ਸੱਕਦਾ ਹੈ। ਅਜ਼ਾਦੀ ਮਿਲਣ ਤੋਂ ਬਾਅਦ ਲੰਮਾ ਸਮਾਂ ਇਹ ਰਿਵਾਜ ਬਣਿਆ ਰਿਹਾ ਹੈ ਕਿ ਦੇਸ਼ ਭਰ ਵਿਚ ਚੱਲਣ ਵਾਲੇ ਵਿਆਪਕ ਜਨ ਅੰਦੋਲਨਾਂ ਦੀ ਭੂਮਿਕਾ ਨੂੰ ਨਕਾਰਨ ਲਈ, ਹਿੰਸਾ ਅਹਿੰਸਾ ਜਿਹੀਆਂ ਚੂੱਚਰਾਂ ਘੜ ਲਈਆਂ ਜਾਂਦੀਆਂ ਰਹੀਆਂ। ਸਮੁੱਚੇ ਮੁਲਕ ਦੀ ਤਕਦੀਰ ਬਦਲਣ ਦਾ ਸਿਹਰਾ ਇਕ ਦਲ ਵਿਸ਼ੇਸ਼ ਜਾਂ ਉਸ ਦੇ ਵੀ ਨੇਤਾ ਵਿਸ਼ੇਸ਼ ਦੇ ਸਿਰ ਤੇ ਹੀ ਸਜਾ ਦਿੱਤਾ ਜਾਂਦਾ ਰਿਹਾ ਹੈ। ਨੇਤਾਵਾਂ ਦੀ ਭੂਮਿਕਾ ਨੂੰ ਨਾ ਨਕਾਰਦਿਆਂ ਹੋਇਆ, ਅਵਾਮੀ ਲਹਿਰਾਂ ਵਿਚ ਜੁੱਟੇ ਅਵਾਮ ਦੀ ਭੂਮਿਕਾ ਦੀ ਪੜਚੋਲ ਤੋਂ ਬਿਨਾਂ, ਅਸੀਂ ਆਪਣੇ ਲੋਕ ਸੰਗਰਾਮਾਂ ਦੇ ਇਤਿਹਾਸ ਨਾਲ ਨਿਆਂ ਨਹੀਂ ਕਰ ਸਕਾਂਗੇ। ਇਹ ਵਰ੍ਹਾ (੨੦੧੩), ਪੰਜਾਬੀਆਂ ਦੇ ਉਭਰਵੇਂ ਯੋਗਦਾਨ ਨਾਲ ਵਿਸ਼ੇਸ਼ ਕਰ ਕੈਨੇਡਾ, ਅਮਰੀਕਾ, ਲਾਤੀਨੀ ਅਮਰੀਕਾ ਅਤੇ ਦੱਖਣ-ਪੂਰਬ ਏਸ਼ੀਆ ਦੇ ਦੇਸ਼ਾਂ ਵਿਚ ਗਏ, ਪਰਵਾਸੀ ਪੰਜਾਬੀਆਂ ਦੇ ਸਹਿਯੋਗ ਅਤੇ ਭਾਗੀਦਾਰੀ ਨਾਲ ਚੱਲਣ ਵਾਲੀ ਗ਼ਦਰ ਲਹਿਰ ਦਾ, ਸ਼ਤਾਬਦੀ ਵਰ੍ਹਾ ਹੈ। ੨੧ ਅਪ੍ਰੈਲ ੧੯੧੩ ਨੂੰ ਅਮਰੀਕਾ ਦੀ ਔਰੀਗਨ ਸਟੇਟ ਦੇ ਐਸਟੋਰੀਆ ਵਿਖੇ 'ਹਿੰਦੀ ਐਸੋਸੀਏਸ਼ਨ ਆਫ ਪੈਸੀਫਿਕ ਕੋਸਟ' ਨਾਮੀ ਜਥੇਬੰਦੀ ਦਾ ਮੁੱਢ ਬੱਝਾ ਸੀ ਜੋ ਬਾਅਦ ਵਿਚ ਗ਼ਦਰ ਪਾਰਟੀ ਦੇ ਨਾਮ ਵਿਚ ਬਦਲ ਗਿਆ ਸੀ। ਆਜ਼ਾਦੀ, ਬਰਾਬਰੀ ਅਤੇ ਭਾਈਚਾਰੇ ਦੇ ਉੱਚੇ ਆਦਰਸ਼ਾਂ ਨੂੰ ਪਰਣਾਈ, ਇਹ ਪਾਰਟੀ ਵੱਡੀਆਂ ਕੁਰਬਾਨੀਆਂ ਦੇ ਕੇ ਗ਼ਦਰ ਲਹਿਰ ਨੂੰ ੧੯੪੭ ਤਕ ਭਖਦੀ ਰੱਖ ਸੱਕੀ। ਅੱਜ ਵੀ ਇਸ ਲਹਿਰ ਦੇ ਅਗਲੇਰੇ ਵਾਰਿਸ, ਮਨੁੱਖੀ ਮੁਕਤੀ ਲਈ ਚੱਲ ਰਹੇ ਵਿਆਪਕ ਘੋਲ ਵਿਚ, ਆਪਣਾ ਹਿੱਸਾ ਪਾ ਰਹੇ ਹਨ।

ਲੋਕ ਲਹਿਰਾਂ ਦੇ ਵਿਆਪਕ ਸੰਦਰਭ ਵਿਚ ਕੌਮਾਂਤਰੀ ਪੱਧਰ ਤੇ ਚੱਲਣ ਵਾਲੀ ਗ਼ਦਰ ਲਹਿਰ ਜੋ ਭਾਰਤੀ ਸੁਤੰਤਰਤਾ ਦੇ ਟੀਚੇ ਨੂੰ ਵਚਨਬੱਧ ਸੀ ਵਿਚ ਸ਼ਾਮਲ ਹੋਣ ਵਾਲਿਆਂ ਵਿਚ, ੯੫ ਫੀਸਦੀ ਪੰਜਾਬੀ ਸਨ। ੧੯੧੪-੧੮ ਤਕ ਪਹਿਲੇ ਦੌਰ ਵਿਚ ਇਸ ਦੇ ਕਾਰਨਾਮਿਆਂ ਅਤੇ ਵੱਡੀਆਂ ਕੁਰਬਾਨੀਆਂ ਦਾ ਇਤਿਹਾਸ ਵੀ ਪੰਜਾਬ ਦੀ ਧਰਤੀ ਤੇ ਹੀ ਸਿਰਜਿਆ ਗਿਆ ਸੀ। ਇਸ ਗ਼ਦਰ ਲਹਿਰ ਦੀ ਉਤਪ੍ਰੇਰਕ ਵਜੋਂ, ਪੰਜਾਬ ਵਿਚ ਇਸ ਤੋਂ ਪਹਿਲਾਂ ਚੱਲਣ ਵਾਲੀਆਂ ਲਹਿਰਾਂ ਵਿਚੋਂ ਕਿਹੜੀ ਲੋਕ ਲਹਿਰ ਮੁੱਖ ਤੌਰ ਤੇ ਅਸਰ ਅੰਦਾਜ਼ ਸਿੱਧ ਹੋਈ, ਇਹ ਗੱਲ ਇਸ ਪਰਚੇ ਵਿਚ ਵਿਚਾਰਾਂਗੇ। ਪੰਜਾਬ ਵਿਚ ਵਿਆਪਕ ਆਧਾਰ ਵਾਲੀ, ਕੌਮੀ ਮੁਕਤੀ ਲਈ ਚੱਲਣ ਵਾਲੀ, ਪਹਿਲੀ ਲੋਕ ਲਹਿਰ, ਕੂਕਾ ਲਹਿਰ ਸੀ। ਬੇਸ਼ਕ ਭਾਈ ਖੁਦਾ ਸਿੰਘ, ਭਾਈ ਮਹਾਰਾਜ ਸਿੰਘ ਜਿਹੇ ਸਿੱਖ ਸੰਤ-ਸਿਪਾਹੀਆਂ ਅਤੇ ਅਹਿਮਦ ਖਰਲ ਜਿਹੇ ਕਿਸਾਨ ਆਗੂਆਂ ਦੇ ਮੁੱਢਲੇ ਯਤਨਾਂ ਦਾ ਉਲੇਖ ਵੀ ਇਸ ਸਬੰਧ ਵਿਚ ਮਿਲਦਾ ਹੈ। ਪੰਜਾਬ ਵਿਚ ੧੮੫੭ ਦੇ ਪਹਿਲੇ ਜਨ-ਵਿਦਰੋਹ ਜਾਂ ਸਿਪਾਹੀ-ਵਿਦਰੋਹ ਦਾ ਵਿਆਪਕ ਅਸਰ ਤਾਂ ਭਾਵੇਂ ਹੁਣ ਵਾਲੇ ਹਰਿਆਣਾ ਪ੍ਰਾਂਤ ਵਿਚ ਸੀ ਪਰ ਜਲੰਧਰ, ਰਾਵਲਪਿੰਡੀ, ਲੁਧਿਆਣਾ ਅਤੇ ਸੂਬਾ ਸਰਹੱਦ ਦੀਆਂ ਕੁਝ ਛਾਉਣੀਆਂ ਵਿਚ ਵੀ ਸੈਨਿਕ ਵਿਦਰੋਹ ਦੀਆਂ ਕਾਰਵਾਈਆਂ ਹੋਈਆਂ ਸਨ।

ਕੂਕਾ-ਲਹਿਰ ਦਾ ਗ਼ਦਰ ਲਹਿਰ ਲਈ ਉਤਪ੍ਰੇਰਕ ਵਾਲਾ ਰੋਲ ਇਸ ਲਈ ਵੀ ਨਿਖਰਵਾਂ ਨਜ਼ਰ ਆਉਂਦਾ ਹੈ ਕਿਉਂਕਿ ਸ. ਅਜੀਤ ਸਿੰਘ, ਬਾਂਕੇ ਦਿਆਲ ਅਤੇ ਲਾਲਾ ਲਾਜਪਤ ਰਾਇ ਦੁਆਰਾ, ੧੯੦੭ ਈ. ਵਿਚ ਪੰਜਾਬ ਦੀਆਂ ਬਾਰਾਂ ਵਿਚਲੇ ਕਿਸਾਨ ਅੰਦੋਲਨ ਦੇ ਸ਼ੁਰੂ ਹੋਣ ਤਕ, ਪੂਰੀ ਅੱਧੀ ਸਦੀ ਪਹਿਲਾਂ ਤੋਂ ਲੈ ਕੇ, ਜਿਹੜੀ ਲੋਕ-ਲਹਿਰ ਪੂਰੇ ਪੰਜਾਬ ਨੂੰ ਆਪਣੇ ਕਲੇਵਰ ਵਿਚ ਲੈਂਦੀ ਹੈ, ਉਹ ਵੈਸਾਖੀ ੧੮੫੭ ਈ. ਤੋਂ ਸਤਿਗੁਰੂ ਰਾਮ ਸਿੰਘ ਦੀ ਅਗੁਆਈ ਹੇਠ, ਅਟਕ ਤੋਂ ਜਮਨਾ ਦਰਿਆ ਦੇ ਵਿਚਾਲੇ ਸਾਰੇ ਭੂਭਾਗ ਵਿਚ ਸਰਗਰਮ ਕੂਕਾ-ਲਹਿਰ ਹੀ ਸੀ। ਆਪਦੀ ੧੮੭੨ ਈ. ਵਿਚ ਪੰਜਾਬ ਤੋਂ ਜਲਾਵਤਨੀ ਬਾਅਦ ਲਹਿਰ ਦੀ ਅਗੁਆਈ ਆਪ ਦੇ ਛੋਟੇ ਭਰਾਤਾ ਗੁਰੂ ਹਰੀ ਸਿੰਘ (ਦੇਹਾਂਤ ਮਈ ੧੯੦੬ ਈ.) ਦੇ ਹੱਥ ਆ ਗਈ ਸੀ। ਕੂਕਾ-ਲਹਿਰ ਜਿਥੇ ਇਕ ਪਾਸੇ ਗੁਰੂ ਨਾਨਕ, ਗੁਰੂ ਗੋਬਿੰਦ ਸਿੰਘ ਜੀ ਦੇ ਸਿੱਖ ਜੀਵਨ ਮੁੱਲਾਂ ਦੀ ਪੁਨਰ ਸਥਾਪਨਾ ਵਾਲੀ, ਸਿੱਖ ਨਵ ਜਾਗਰਣ ਦੀ ਲਹਿਰ ਸੀ, ਦੂਜੇ ਪਾਸੇ ਇਹ ਬਰਤਾਨਵੀ ਬਸਤੀਵਾਦੀਆਂ ਦੁਆਰਾ ਵਲਾਇਤ ਵਿਚ ਤਿਆਰ ਭਾਰਤ ਵਿਚ ਵੇਚਣ ਹਿਤ ਲਿਆਂਦੀਆਂ ਵਸਤਾਂ ਅਤੇ ਪੰਜਾਬ ਵਿਚ ਉਹਨਾਂ ਦੁਆਰਾ ਸਥਾਪਿਤ ਸਥਾਪਿਤ ਸੰਸਥਾਵਾਂ ਦੇ ਬਾਈਕਾਟ ਅਤੇ ਸਰਕਾਰ ਨਾਲ ਹਰ ਤਰ੍ਹਾਂ ਹੀ ਅਸਹਿਯੋਗ ਕਰਨ ਵਾਲਾ ਜਨ ਅੰਦੋਲਨ ਵੀ ਸੀ। ਲਹਿਰ ਦਾ ਬਾਹਰੀ ਆਵਰਣ ਧਰਮ ਦੇ ਗਲਾਫ ਵਿਚ ਲਿਪਟਿਆ ਸੀ ਪ੍ਰੰਤੂ ਇਸ ਦੀ ਗਿਰੀ ਵਿਚ ਬਦੇਸ਼ੀ ਹਾਕਮਾਂ ਦੀ ਗ਼ੁਲਾਮੀ ਤੋਂ ਅਜ਼ਾਦੀ ਹਾਸਲ ਕਰਨ ਦੀ ਸਿਆਸੀ ਸੋਚ ਵਾਲਾ ਤੱਤ ਸੀ। ਪਿੰਡ ਦੀ ਸੰਗਤ ਤੋਂ ਲੈ ਕੇ, ਇਲਾਕਾ, ਜ਼ਿਲ੍ਹਾ ਅਤੇ ਕੇਂਦਰੀ ਅਸਥਾਨ, ਸ੍ਰੀ ਭੈਣੀ ਸਾਹਿਬ ਤੱਕ ਸੰਗਠਨ ਦੇ ਵੱਖ-ਵੱਖ ਅਹੁਦੇਦਾਰ, ਜਥੇਦਾਰ, ਪ੍ਰਧਾਨ, ਨਾਇਬ ਸੂਬੇ, ਦੇ ਸਮਾਨੰਤਰ ਵਿਵਸਥਾ, ਪੰਜਾਬ ਵਿਚ ਕੂਕਾ ਆਗੂਆਂ ਨੇ ਕਾਇਮ ਕੀਤੀ ਸੀ ਜੋ ਸਵਦੇਸ਼ੀ ਦੇ ਸਿਧਾਂਤ ਅਤੇ ਆਤਮ ਨਿਰਭਰ ਪੇਂਡੂ ਅਰਥ ਵਿਵਸਥਾ ਤੇ ਨਿਰਭਰ ਸੀ। ਇਸ ਦਾ ਅੰਤਿਮ ਨਿਸ਼ਾਨਾ ਸਮਤਾ ਮੂਲਕ ਸਮਾਜਿਕ ਆਰਥਿਕ ਢਾਂਚਾ ਤਿਆਰ ਕਰਨਾ ਸੀ। ਕੂਕਿਆਂ ਦਾ ਸਿਖਿਆ, ਸਿਹਤ, ਨਿਆਂਪ੍ਰਣਾਲੀ ਅਤੇ ਇਥੋਂ ਤੱਕ ਕਿ ਡਾਕ ਦਾ ਵੀ ਆਪਣਾ ਮਹਿਕਮਾ ਸੀ, ਜੋ ਅੱਠਾਂ ਪਹਿਰਾਂ ਵਿਚ ਪੰਜਾਬ ਦੇ ਇਕ ਸਿਰੇ ਤੋਂ ਦੂਜੇ ਸਿਰੇ ਤੱਕ, ਸੂਚਨਾ ਭੇਜ ਸਕਦਾ ਸੀ। ਸਿਖਿਆ ਅਤੇ ਸਿਹਤ ਗੁਰਦੁਆਰੇ ਦੇ ਗਰੰਥੀ ਸਿੰਘ ਦੇ ਜ਼ਿੰਮੇ ਹੁੰਦੀ ਸੀ ਜੋ ਗੁਰੂ ਗ੍ਰੰਥ ਸਾਹਿਬ ਦਾ ਚੰਗਾ ਪਾਠੀ ਗਿਆਨੀ ਹੋਣ ਦੇ ਨਾਲ ਨਾਲ ਜਾਂ ਤਾਂ ਆਪ ਵੈਦਗੀ ਕਰਨ ਵਾਲਾ ਹੁੰਦਾ ਸੀ ਜਾਂ ਕਿਸੇ ਵੈਦ ਹਕੀਮ ਦੀ ਸੇਵਾ ਉਪਲਬਧ ਕਰਵਾ ਸੱਕਦਾ ਸੀ। ਛੋਟੇ ਮੋਟੇ ਲੈਣ ਦੇਣ ਜਾਂ ਆਪਸੀ ਵੱਟ ਵਿਰੋਧ ਪਿੰਡ ਦੀ ਸੰਗਤ ਜਾਂ ਪੰਚਾਇਤ ਨਿਬੇੜਦੀ ਸੀ। ਉਹਨਾਂ ਤੋਂ ਉਪਰ ਦੇ ਜਾਂ ਇਕ ਤੋਂ ਵੱਧ ਪਿੰਡਾਂ ਦੇ ਆਪਸੀ ਝਗੜੇ ਸੂਬਾ ਸਾਹਿਬਾਨ ਮੁਕਾਉਂਦੇ। ਜੇ ਕਿਸੇ ਵਿਅਕਤੀ ਦੀ ਸੂਬਿਆਂ ਦੇ ਫੈਸਲੇ ਤੇ ਸੰਤੁਸ਼ਟੀ ਨਾ ਹੁੰਦੀ ਤਾਂ ਅਪੀਲ ਦੀ ਆਖਰੀ ਅਦਾਲਤ ਜਿਉਂ ਉਹ ਸਤਿਗੁਰੂ ਜੀ ਨੂੰ ਬੇਨਤੀ ਕਰਕੇ ਵੀ ਨਿਆਂ ਹਾਸਲ ਕਰ ਸੱਕਦਾ ਸੀ। ਧਾਰਮਿਕ, ਸਮਾਜੀ, ਸਿਆਸੀ ਅਤੇ ਆਰਥਿਕ ਖੇਤਰ ਵਿਚ, ਸਤਿਗੁਰੂ ਜੀ ਦੀਆਂ ਗੁਰਬਾਣੀ ਤੇ ਆਧਾਰਿਤ ਇਕ ਆਜ਼ਾਦ ਮਨੁੱਖ ਵਜੋਂ ਵਿਚਰਨ ਦੀਆਂ ਸਿਖਿਆਵਾਂ ਨੇ, ਲਹਿਰ ਦੇ ਫੈਲਾਉਣ ਵਿਚ ਵੱਡਾ ਯੋਗਦਾਨ ਪਾਇਆ। ਗੁਆਂਢੀ ਮੁਲਕਾਂ, ਨੈਪਾਲ, ਅਫਗਾਨਿਸਤਾਨ, ਰੂਸ ਦੇ ਏਸ਼ੀਆਈ ਖਿੱਤੇ ਅਤੇ ਦੇਸੀ ਰਿਆਸਤਾਂ ਕਸ਼ਮੀਰ, ਗਵਾਲੀਅਰ, ਲਖਨਊ, ਹੈਦਰਾਬਾਦ ਆਦਿ ਨਾਲ ਸੰਪਰਕ ਕਾਇਮ ਕਰਕੇ, ਕੂਕਾ ਲਹਿਰ ਦੇ ਆਗੂ ਏਸ਼ੀਅਨ ਤਾਕਤਾਂ ਦਾ ਇਕ ਵਿਸ਼ਾਲ ਮੋਰਚਾ, ਬਸਤੀਵਾਦੀ ਯੋਰਪ ਦੀਆਂ ਤਾਕਤਾਂ ਦੇ ਵਿਰੁੱਧ ਬਣਾ ਰਹੇ ਸਨ। ਗਊ ਬੱਧ ਰੋਕਣ ਲਈ ਬੇਸ਼ਕ ਕੂਕਿਆਂ ਨੇ ਬੁੱਚੜਖ਼ਾਨਿਆਂ ਤੇ ਹਮਲੇ ਬੋਲੇ ਪਰੰਤੂ ਇਹ ਹਮਲੇ ਉਤਨੇ ਮੁਸਲਮਾਨਾਂ ਵਿਰੁੱਧ ਨਹੀਂ ਸਨ ਜਿਤਨੇ ਅੰਗਰੇਜ਼ ਹਾਕਮਾਂ ਵਿਰੁੱਧ, ਜੋ ਬੁੱਚੜਖ਼ਾਨਿਆਂ ਦੇ ਰੂਪ ਵਿਚ, ਸੰਪ੍ਰਦਾਇਕਤਾ ਫੈਲਾਉਣ ਦੇ ਨਵੇਂ ਅੱਡੇ ਸਥਾਪਿਤ ਕਰ ਰਹੇ ਸਨ। ਇਸੇ ਲਈ ਮਲੇਰਕੋਟਲੇ ਦੇ ਹਮਲੇ ਨੂੰ ਲੁਧਿਆਣਾ ਦੇ ਡਿਪਟੀ ਕਮਿਸ਼ਨਰ ਐਲ. ਕਾਵਨ ਨੇ ਆਪਣੀ 'ਵਿਧੀ ਦੁਆਰਾ ਸਥਾਪਤ ਸੱਤਾ ਦੀ ਸਿੱਧੀ ਨਾਬਰੀ ਕਿਹਾ ਸੀ।

ਕੂਕਾ ਅੰਦੋਲਨ ਦਾ ਖਾਸਾ ਜਮਹੂਰੀ, ਧਰਮ ਪੱਖ, ਵਿਦੇਸ਼ੀ ਬਸਤੀਵਾਦ ਅਤੇ ਦੇਸੀ ਸਾਮੰਤ ਵਿਰੋਧੀ ਸੀ। ਇਸ ਲਈ ਉਹ ਆਪਣੇ ਤੋਂ ਪਹਿਲਾਂ ਚੱਲਣ ਵਾਲੇ ਅੰਦੋਲਨਾਂ ਤੋਂ ਕੁਝ ਲੰਮਾ ਫਾਸਲਾ ਤਹਿ ਕਰ ਲੈਂਦੇ ਹਨ। ਗੁਰੂ ਹਰੀ ਸਿੰਘ ਜੀ ਦੇ ਸਮੇਂ, ਅੰਗਰੇਜ਼ ਸਰਕਾਰ ਤੋਂ ਮੋਹ ਭੰਗ ਹੋਣ ਬਾਅਦ ਮਾਸਕੋ ਵਿਚ ਬੈਠੇ, ਲਾਹੌਰ ਦਰਬਾਰ ਦੇ ਅੰਤਿਮ ਸਿੱਖ ਸਮਰਾਟ ਮਹਾਰਾਜਾ ਦਲੀਪ ਸਿੰਘ ਦੀਆਂ ਰੂਸੀਆਂ ਦੀ ਮੱਦਦ ਨਾਲ ਸੰਭਾਵਿਤ ਫੌਜੀ ਕਾਰਵਾਈਆਂ ਵਿਚ, ਗੁਰੂ ਹਰੀ ਸਿੰਘ ਦੇ ਆਦੇਸ਼ ਤੇ ਪੰਦਰਾਂ ਹਜ਼ਾਰ ਤਿਆਰ ਬਰ ਤਿਆਰ ਕੂਕਿਆਂ ਦੇ, ਉਸਦੀਆਂ ਫੌਜਾਂ ਨਾਲ ਸਾਂਝੇ ਮੰਤਵ ਲਈ ਸਹਿਯੋਗ ਕਰਨ ਦੇ ਇਸ਼ਾਰੇ, ਅੰਗਰੇਜ਼ ਸਰਕਾਰ ਦੇ ਦਸਤਾਵੇਜ਼ਾਂ ਵਿਚ ਮਿਲਦੇ ਹਨ।1 ਨੈਪਾਲ ਅਤੇ ਕਸ਼ਮੀਰ ਵਿਚ ਕੂਕਾ ਮਿਸ਼ਨ, ਕੂਕਿਆਂ ਦੀ ਸੈਨਿਕ ਸਿੱਖਿਆ ਦੇ ਉਦੇਸ਼ ਨਾਲ ਹੀ ਮਿਥੇ ਗਏ ਸਨ। ਸਤਿਗੁਰੂ ਰਾਮ ਸਿੰਘ ਜੀ ਦੇ

ਹੁਕਮਨਾਮਿਆਂ ਦੇ ਪਾਠ ਸਮੇਂ, ਦੇਸ਼ ਆਜ਼ਾਦੀ ਲਈ ਤੜਪ ਮਿਲਦੀ ਹੈ। ਜਿਹੋ ਜਿਹੀ ਗ਼ਦਰੀ ਕਵੀਆਂ ਅਤੇ ਲੇਖਕਾਂ ਦੀਆਂ ਵਿਦੇਸ਼ ਤੋਂ ਲਿਖੀਆਂ ਰਚਨਾਵਾਂ ਵਿਚ ਮਿਲਦੀ ਹੈ।2

ਬਸਤੀਵਾਦੀ ਸ਼ਾਸਨ ਦੇ ਪੰਜਾਬ ਦੀ ਕਿਸਾਨੀ ਤੇ ਪਏ ਮਾਰੂ ਪ੍ਰਭਾਵ ਸਦਕਾ ਉਹ ਕਰਜਾਈ ਹੋ ਰਹੀ ਸੀ। ਭੋਇੰ ਛੋਟੇ ਤੇ ਦਰਮਿਆਨੇ ਮਾਲਕ ਪਾਸੋਂ ਖੁੱਸ ਰਹੀ ਸੀ। ਬਰਤਾਨਵੀ ਸਰਕਾਰ ਦੇ ਭੈੜੇ ਰਾਜ ਦੇ ਨਤੀਜੇ ਵਜੋਂ, ਅਕਾਲ ਅਤੇ ਮਹਾਂਮਾਰੀਆਂ ਸਮੇਤ ਕਿਸਾਨੀ ਦੇ, ਪੰਜਾਬੀ ਵੱਸੋਂ ਨੂੰ ਆਪਣੀ ਪੀਡੀ ਜਕੜ ਵਿਚ ਲੈ ਰਹੀਆਂ ਸਨ। ਪੰਜਾਬੀ ਕਿਸਾਨਾਂ ਨੇ ਵਧਦੇ ਸ਼ਾਹੂਕਾਰਾਂ ਕਰਜ਼ਿਆਂ ਦੇ ਦਬਾਅ ਹੇਠ ਆਪਣੀ ਆਰਥਿਕ ਮੰਦਹਾਲੀ ਤੋਂ ਮਜਬੂਰ ਹੋ ਕੇ, ਓਪਰੀਆਂ ਧਰਤੀਆਂ ਵੱਲ ਮੂੰਹ ਕਰ ਲਿਆ। ਉਹ ਉਨ੍ਹੀਵੀਂ ਸਦੀ ਦੇ ਆਖਰੀ ਇਕ ਦੋ ਦਹਾਕਿਆਂ ਵਿਚ ਪਹਿਲਾਂ ਚੀਨ, ਮਲਾਇਆ, ਹਾਂਗ ਕਾਂਗ, ਮਨੀਲਾ, ਫਿਲਪਾਇਨ ਵੱਲ ਜਾਣ ਲੱਗ ਪਏ। ਕੁਝ ਜਹਾਜ਼ੀ ਕੰਪਨੀਆਂ ਦੇ ਪ੍ਰਚਾਰ ਸਦਕਾ ਅਤੇ ਕੁਝ ਵਧੇਰੇ ਉਜਰਤਾਂ ਦੀ ਭਾਲ ਵਿਚ, ਪੰਜਾਬੀਆਂ ਨੇ ਇਹਨਾਂ ਮੁਲਕਾਂ ਤੋਂ ਅੱਗੇ, ਅਮਰੀਕਾ ਕੈਨੇਡਾ ਦੀਆਂ ਨਵੀਆਂ ਆਬਾਦ ਹੋਈਆਂ ਅਤੇ ਹੋ ਰਹੀਆਂ ਧਰਤੀਆਂ ਵੱਲ ਰੁਖ ਕਰ ਲਿਆ, ਜਿੱਥੇ ਰੇਲਵੇ ਲਾਇਨਾਂ ਵਿਛ ਰਹੀਆਂ ਸਨ, ਜੰਗਲਾਂ ਨੂੰ ਕੱਟ ਕੇ ਆਬਾਦੀਆਂ ਅਤੇ ਖੇਤੀਬਾੜੀ ਲਈ ਸਾਫ ਕੀਤਾ ਜਾ ਰਿਹਾ ਸੀ। ਇਹਨਾਂ ਨਵੇਂ ਮੁਲਕਾਂ ਵਿਚ ੧੯੦੮ ਈ. ਤੱਕ, ਕੋਈ ਚਾਰ ਹਜ਼ਾਰ ਦੇ ਲਗਭਗ ਪੰਜਾਬੀ ਪੁੱਜ ਚੁੱਕੇ ਸਨ। ਉਹ ਅਮਰੀਕਾ ਨਾਲੋਂ ਕੈਨੇਡਾ ਜਾਣ ਨੂੰ ਇਸ ਲਈ ਵੀ ਤਰਜੀਹ ਦੇਣ ਲੱਗ ਪਏ ਕਿ ਉਹ ਵੀ ਭਾਰਤੀਆਂ ਜਿਉਂ ਬਰਤਾਨਵੀ ਸਰਕਾਰ ਦੀ ਹੀ ਪਰਜਾ ਸਨ ਅਤੇ ਉੱਥੇ ਆਪਣੇ ਨਾਲ ਬੇਹਤਰ ਸਲੂਕ ਦੀ ਆਸ ਰੱਖਦੇ ਸਨ। ਪਰ, ਬਸਤੀਵਾਦੀ ਹਾਕਮਾਂ ਵਲੋਂ ਪਰਚਾਰੀ ਜਾਂਦੀ ਰੰਗ ਭੇਦ ਦੀ ਨੀਤੀ ਕਾਰਨ ਕੈਨੇਡਾ ਵਿਚ ਵੀ ਉਹਨਾਂ ਨੂੰ ਬਰਾਬਰੀ ਦਾ ਸਲੂਕ ਮਿਲਣ ਦੀ ਬਜਾਏ ਅਪਮਾਨਿਤ ਹੀ ਹੋਣਾ ਪਿਆ ਕਿਉਂ ਜੁ ਕੈਨੇਡੀਅਨ ਮਜ਼ਦੂਰ, ਵਧੇਰੇ ਕੰਮ ਕਰਨ ਵਾਲੇ, ਸਖਤ ਜਾਨ ਅਤੇ ਕਰੜੀ ਹੱਡੀ ਦੇ ਪੰਜਾਬੀ ਕਾਮਿਆਂ ਨੂੰ ਆਪਣੇ ਪ੍ਰਤੀਦਵੰਦੀ ਸਮਝਣ ਲੱਗ ਪਏ। ਖੇਤੀਬਾੜੀ ਅਤੇ ਲੱਕੜ ਦੇ ਕੰਮ ਵਿਚ ਮਿਹਨਤੀ ਅਤੇ ਮਜ਼ਬੂਤ ਜੁੱਸੇ ਵਾਲੇ ਪੰਜਾਬੀ ਸਫਲ ਹੋਏ। ਇਹਨਾਂ ਵਿਚੋਂ ਵੱਡੀ ਗਿਣਤੀ ਸਾਬਕਾ ਫੌਜੀਆਂ ਦੀ ਵੀ ਸੀ ਜੋ ਬਰਤਾਨਵੀ ਤਾਜ ਲਈ ਭਾਰਤ ਤੋਂ ਬਾਹਰਲੇ ਮੁਲਕਾਂ ਦੀਆਂ ਲੜਾਈਆਂ ਵਿਚ ਵੀ ਭਾਗ ਲੈ ਚੁੱਕੇ ਸਨ, ਜਿਸ ਕਾਰਨ ਕੁਝ ਕੁਝ ਬਾਹਰਲੀ ਹਵਾ ਉਹਨਾਂ ਨੂੰ ਪਹਿਲਾਂ ਹੀ ਲੱਗ ਚੁੱਕੀ ਸੀ। ਇਹਨਾਂ ਵਿਚ ਬਹੁ ਗਿਣਤੀ ਕੇਂਦਰੀ ਪੰਜਾਬ ਦੇ ਜ਼ਿਲ੍ਹਿਆਂ ਲੁਧਿਆਣਾ, ਫੀਰੋਜ਼ਪੁਰ, ਜਲੰਧਰ, ਹੁਸ਼ਿਆਰਪੁਰ, ਅੰਮ੍ਰਿਤਸਰ ਆਦਿ ਦੀ ਸੀ। ਕੁਝ ਸਮਾਂ ਤਾਂ ਪੰਜਾਬ ਸਰਕਾਰ ਵੀ ਇਸ ਪਰਵਾਸ ਤੋਂ ਖੁਸ਼ ਮਲੂਮ ਹੁੰਦੀ ਰਹੀ ਕਿਉਂ ਜੁ ਉਹ ਜਲੰਧਰ, ਹੁਸ਼ਿਆਰਪੁਰ ਆਦਿ ਸੰਘਣੀ ਵਸੋਂ ਵਾਲੇ ਜ਼ਿਲ੍ਹਿਆਂ ਦੀ ਕਿਸਾਨ ਅਬਾਦੀ ਦੀ ਵਧ ਰਹੀ ਮੰਦਹਾਲੀ ਨੂੰ ਆਪਣੇ ਰਾਜ ਦੀ ਸਲਾਮਤੀ ਲਈ ਸ਼ੁਭ ਸ਼ਗਨ ਨਹੀਂ ਸੀ ਸਮਝਦੀ।

ਪਰੰਤੂ ਛੇਤੀ ਹੀ ਕੈਨੇਡਾ ਤੇ ਅਮਰੀਕਾ ਦੀਆਂ ਸਰਕਾਰਾਂ ਨੇ, ਪੰਜਾਬੀ ਜਾਂ ਹਿੰਦੀ ਆਬਾਦਕਾਰਾਂ ਦੇ ਪਰਵਾਸ ਨੂੰ, ਨਸਲੀ ਵਿਤਕਰੇ ਦੀ ਆਪਣੀ ਨੀਤੀ ਤਹਿਤ ਅਤੇ ਗੋਰੇ ਕਾਮਿਆਂ ਦੇ ਇਹਨਾਂ ਵਿਰੁੱਧ ਹਾਇ ਤੌਬਾ ਮਚਾਉਣ ਕਾਰਨ, ਹੋਰ ਉਤਸ਼ਾਹਿਤ ਨਾ ਕਰਨ ਦਾ ਫੈਸਲਾ ਕੀਤਾ। ਇਸ ਸਮੇਂ ਹਿੰਦੀ ਕਾਮਿਆਂ ਨੂੰ ਗੱਲੀਂ ਬਾਤੀਂ ਜ਼ਲੀਲ ਕਰਨ ਤੋਂ ਇਲਾਵਾ ਗੋਰੇ ਉਹਨਾਂ ਵਿਚੋਂ ਇੱਕਾ ਦੁੱਕਾ ਇਕੱਲੇ ਜਾਂਦਿਆਂ ਤੇ ਸਰੀਰਕ ਹਮਲੇ ਵੀ ਕਰਨ ਲੱਗ ਪਏ। ਬਦਲੇ ਵਜੋਂ ਹਿੰਦੀ ਕਾਮਿਆਂ ਹੱਥੋਂ ਕਈ ਥਾਈਂ ਅਜਿਹੇ ਗੋਰਿਆਂ ਦੀ ਗਿੱਦੜ ਕੁੱਟ ਵੀ ਹੋਈ। ਪੰਜਾਬੀ ਕਾਮੇ ਲਾਮਬੰਦ ਹੋਣ ਲੱਗੇ। ਇਸੇ ਸਮੇਂ ਇਹਨਾਂ ਦੇਸਾਂ ਵਿਚ ਉੱਚ ਵਿਦਿਆ ਹਾਸਲ ਕਰਨ ਲਈ, ਕੁਝ ਆਪਣੇ ਤੌਰ ਤੇ ਅਤੇ ਕੁਝ ਪਰਵਾਸੀ ਹਿੰਦੀ ਕਾਮਿਆਂ ਦੀ ਦੇਸ਼ ਪਿਆਰ ਦੇ ਜਜ਼ਬੇ ਅਧੀਨ, ਵਜ਼ੀਫੇ ਦੇ ਕੇ ਉਚੇਚੇ ਸੱਦੇ ਗਏ, ਹਿੰਦੀ ਵਿਦਿਆਰਥੀ ਵੀ ਆਉਣੇ ਸ਼ੁਰੂ ਹੋ ਗਏ। ਇਹ ਭਾਰਤੀ ਵਿਦਿਆਰਥੀ ਬਰਤਾਨੀਆਂ ਵਿਰੋਧੀ ਪਰਚਾਰ ਵਿਚ ਆਇਰਿਸ਼ ਅਮਰੀਕੀ ਅੰਦੋਲਨਕਾਰੀਆਂ ਨਾਲ ਮਿਲ ਗਏ ਸਨ। ਵੈਨਕੂਵਰ ਵਿਚ ਰਹਿ ਰਹੇ ਤਾਰਕਨਾਥ ਦਾਸ, ਸੁਰੇਂਦਰ ਮੋਹਨ ਬੋਸ, ਜੀ.ਡੀ. ਕੁਮਾਰ ਅਤੇ ਹਰਨਾਮ ਸਿੰਘ ਕਾਹਰੀ ਸਾਹਰੀ ਅੰਗਰੇਜ਼ੀ ਪੜ੍ਹੇ ਲਿਖੇ ਨੌਜੁਆਨ ਸਨ ਜਿਹਨਾਂ ਨੇ ੧੯੦੭ ਤੋਂ ਹੀ ਆਪਣੇ ਹਮਵਤਨਾਂ ਦੇ ਹਿਤ ਵਿਚ ਰਾਜਸੀ ਸਰਗਰਮੀਆਂ ਸ਼ੁਰੂ ਕੀਤੀਆਂ ਸਨ। ਪਾਂਡੂ ਰੰਗ ਖਾਨ ਖੋਜੇ ਗੁਜਰਾਤੀ ਅਤੇ ਡੀ. ਚੇਨਚਨੀਈਆ ਇਕ ਮਦਰਾਸੀ ਵਿਦਿਆਰਥੀ, ਬਾਅਦ ਵਿਚ ਇਸੇ ਰਾਹ ਤੁਰੇ। ਸੰਨ ੧੯੧੭ ਵਿਚ ਦਿੱਲੀ ਦਾ ਬੁੱਧੀਜੀਵੀ ਲਾਲਾ ਹਰਦਿਆਲ ਵੀ ਇਧਰ ਆ ਗਿਆ ਸੀ। ਇਉਂ ਸਿੱਧੇ ਸਾਦੇ ਪੰਜਾਬੀ ਕਿਸਾਨਾਂ ਅਤੇ ਭਾਰਤ ਦੇ ਵੱਖ ਵੱਖ ਪ੍ਰਾਂਤਾਂ ਦੇ ਦੇਸ਼-ਭਗਤ ਬੁੱਧੀਜੀਵੀਆਂ ਦੇ ਸੰਸਰਗ ਕਾਰਨ ਨਵੇਂ ਖਿਆਲਾਂ ਵਾਲੇ ਜਥੇਬੰਦ ਹੋਣ ਲਈ, ਅੰਗੜਾਈਆਂ ਲੈਣ ਲੱਗ ਪਏ ਸਨ। ੧੯੦੫-੧੩ ਦੇ ਵਿਚਾਲੇ ਕੋਈ ਦਸ ਹਜ਼ਾਰ ਭਾਰਤੀ ਅਮਰੀਕਾ ਕੈਨੇਡਾ ਪੁੱਜ ਚੁੱਕੇ ਸਨ।

ਕੁਝ ਸਮਾਂ ਇਥੋਂ ਦੀਆਂ ਸਰਕਾਰਾਂ ਭਾਰਤੀ ਕਾਮਿਆਂ ਨੂੰ ਹਾਂਡੂਰਸ ਆਦਿ ਮਾੜੇ ਥਾਵਾਂ ਤੇ ਭੇਜਣ ਦੇ ਆਹਰ ਵਿਚ ਰਹੀਆਂ ਪਰ ਕਾਮਿਆਂ ਨੇ ਇਹ ਯਤਨ ਸਫਲ ਨਾ ਹੋਣ ਦਿੱਤੇ। ਪਰਵਾਸ ਨੂੰ ਸੀਮਿਤ ਕਰਨ ਲਈ ਇਥੋਂ ਦੀ ਦਾਖਲਾ ਫੀਸ ਹਿੰਦੀ ਕਾਮਿਆਂ ਲਈ ੨੫ ਤੋਂ ਵਧਾ ਕੇ ੨੦੦ ਪੌਂਡ ਕਰ ਦਿੱਤੀ ਗਈ। ਦੂਜੀ ਸ਼ਰਤ ਇਹ ਸੀ ਕਿ ਆਉਣ ਵਾਲੇ ਪਰਵਾਸੀ ਆਪੋ ਆਪਣੇ ਦੇਸ਼ਾਂ ਤੋਂ ਇੱਥੋਂ ਲਈ ਸਿੱਧੀ ਟਿਕਟ ਖਰੀਦ ਕੇ ਹੀ ਆ ਸੱਕਣਗੇ। ਭਾਰਤ ਤੋਂ ਅਮਰੀਕਾ ਕੈਨੇਡਾ ਲਈ ਕੋਈ ਵੀ ਸਿੱਧਾ ਜਹਾਜ਼ ਨਹੀਂ ਚੱਲਦਾ ਸੀ। ਬਾਬਾ ਗੁਰਦਿਤ ਸਿੰਘ ਸਰਹਾਲੀ ਇਕ ਜਾਪਾਨੀ ਕੰਪਨੀ ਦਾ ਕਾਮਾਗਾਟਾ ਮਾਰੂ ਨਾਂ ਦਾ ਜਹਾਜ਼ ਲੈ ਕੇ ਅਤੇ ਇਸਦਾ ਨਾਮ ਗੁਰੂ ਨਾਨਕ ਜਹਾਜ਼ ਰੱਖ ਕੇ, ਇਸ ਸ਼ਰਤ ਨੂੰ ਪੂਰਾ ਕਰਨ ਲਈ, ਭਾਰਤ ਤੋਂ ਸਿੱਧੇ ਚੱਲ ਕੇ ਕੈਨੇਡਾ ਦੀ ਵਿਕਟੋਰੀਆ ਬੰਦਰਗਾਹ ਤੋਂ ਹੁੰਦਾ ਹੋਇਆ ਵੈਨਕੂਵਰ ਦੇ ਘਾਟ ਤੇ ੨੨ ਮਈ ੧੯੧੪ ਨੂੰ ਪੁੱਜ ਗਿਆ। ਇੱਥੇ ਦੋ ਮਹੀਨੇ ਸਮੁੰਦਰੀ ਪਾਣੀਆਂ ਵਿਚ ਖੜ੍ਹੇ ਰਹਿਣ ਬਾਅਦ, ਲੰਮੀਆਂ ਚੌੜੀਆਂ ਕਾਗਜ਼ੀ ਕਾਰਵਾਈਆਂ ਅਤੇ ਕੈਨੇਡਾ ਰਹਿੰਦੇ ਹਿੰਦੀਆਂ ਦੇ ਸਮੂਹਿਕ ਯਤਨਾਂ ਦੀ ਅਸਫਲਤਾ ਹੋਣ ਤੇ, ਜਹਾਜ਼ ਨੂੰ ਧੱਕੇ ਨਾਲ ਵਾਪਸ ਭਾਰਤ ਵੱਲ ਮੋੜ ਦਿੱਤਾ। ਜਿਥੇ ਬਜਬਜਘਾਟ ਦਾ ਗੋਲੀ ਕਾਂਡ ਵੀ ਵਾਪਰ ਗਿਆ।

੧ ਨਵੰਬਰ ੧੯੧੩ ਨੂੰ ਗ਼ਦਰ ਅਖਬਾਰ ਸ਼ੁਰੂ ਕੀਤਾ ਗਿਆ। ਗ਼ਦਰ ਪਾਰਟੀ ਦੀ ਸਥਾਪਨਾ ਪਹਿਲਾਂ ਹੋ ਚੁੱਕੀ ਸੀ। ਇਸ ਦੇ ਬਾਨੀ ਪ੍ਰਧਾਨ ਬਾਬਾ ਸੋਹਣ ਸਿੰਘ ਭਕਨਾ, ਲਾਲਾ ਹਰਦਿਆਲ ਜਨਰਲ ਸਕੱਤਰ ਅਤੇ ਪੰਡਿਤ ਕਾਸ਼ੀ ਰਾਮ ਮੜੌਲੀ ਖਜ਼ਾਨਚੀ ਸਨ। ਗ਼ਦਰ ਪਾਰਟੀ ਦੀ ਟੇਕ ਇਸ ਸੋਚ ਤੇ ਸੀ ਕਿ ਭਾਰਤ ਵਿਚ ਬ੍ਰਿਟਿਸ਼ ਸੱਤਾ ਦਾ ਆਧਾਰ ਭਾਰਤੀ ਸੈਨਾ ਹੈ ਜਿਸ ਕਾਰਨ ਇੱਥੇ ਰਹਿਣ ਵਾਲੇ ਕੁੱਲ ੮੦,੦੦੦ ਗੋਰਿਆਂ ਨੇ ਤੇਤੀ ਕਰੋੜ ਦੀ ਆਬਾਦੀ ਵਾਲੇ ਵਿਸ਼ਾਲ ਮੁਲਕ ਨੂੰ ਨੱਥ ਪਾਈ ਹੈ। ਸੈਨਾ ਦੇ ਦੇਸ਼ ਭਗਤ ਹਿੱਸਿਆਂ ਨੂੰ ਪਰੇਰ ਕੇ ਜੇ ਮੁਲਕ ਵਿਚ ਹਥਿਆਰਬੰਦ ਇਨਕਲਾਬ ਦਾ ਬਿਗਲ ਵਜਾ ਦਿੱਤਾ ਜਾਵੇ ਤਾਂ ਵਿਦੇਸ਼ੀ ਹਕੂਮਤ ਨੂੰ ਖਦੇੜਿਆ ਜਾ ਸੱਕਦਾ ਹੈ। ਲਾਲਾ ਹਰਦਿਆਲ ਜਿਹਾ ਵਿਚਾਰਕ ਜੋ ਵਿਸ਼ਵ ਘਟਨਾ ਕ੍ਰਮ ਤੇ ਪੈਨੀ ਦ੍ਰਿਸ਼ਟੀ ਰੱਖ ਰਿਹਾ ਸੀ ਉਹ ਅੰਗਰੇਜ਼ਾਂ ਤੇ ਜਰਮਨਾਂ ਵਿਚਾਲੇ ਕਿਸੇ ਸਮੇਂ ਵੀ ਭੜਕਣ ਵਾਲੇ ਯੁੱਧ ਦੀਆਂ ਪੇਸ਼ੀਨਗੋਈਆਂ ਕਰ ਰਿਹਾ ਸੀ ਅਤੇ ਅਜਿਹੇ ਸਮੇਂ ਹੀ ਕਾਮਾਗਾਟਾ ਮਾਰੂ ਅਤੇ ਬਜਬਜ ਘਾਟ ਦੇ ਸਾਕਿਆਂ ਦੌਰਾਨ, ਪਹਿਲੀ ਆਲਮੀ ਜੰਗ ਛਿੜ ਚੁੱਕੀ ਸੀ। ਗ਼ਦਰੀਆਂ ਨੇ ਇਸੇ ਸਮੇਂ ਗੋਲੀ ਸਿੱਕਾ, ਪ੍ਰਚਾਰ ਸਮੱਗਰੀ ਅਤੇ ਇਹਨਾਂ ਮੁਲਕਾਂ ਵਿਚ ਹੁਣ ਤੱਕ ਕਮਾਈ ਸਾਰੀ ਮਾਇਆ ਆਦਿ ਲੈ ਕੇ, ਭਾਰਤ ਦੀ ਬੰਦ ਖਲਾਸੀ ਲਈ ਸਿਰਾਂ ਤੇ ਖੱਫਣ ਬੰਨ੍ਹ ਕੇ ਦੇਸ਼ ਨੂੰ ਵਹੀਰਾਂ ਘੱਤ ਦਿੱਤੀਆਂ। ਦੇਸ਼ ਪੁੱਜ ਕੇ ਕਰਤਾਰ ਸਿੰਘ ਸਰਾਭਾ, ਰਾਮ ਬਿਹਾਰੀ ਬੋਸ, ਵਿਸ਼ਨੂੰ ਗਣੇਸ਼ ਪਿੰਗਲੇ, ਭਾਈ ਰਣਧੀਰ ਸਿੰਘ, ਹਰਨਾਮ ਸਿੰਘ ਕਾਹਰੀ ਬਾਹਰੀ, ਜਗਤ ਸਿੰਘ ਸੁਰ ਸਿੰਘ, ਪੰਡਿਤ ਜਗਤ ਰਾਮ ਹਰਿਆਣਾ, ਭਾਈ ਪਰਮਾਨੰਦ, ਨਿਧਾਨ ਸਿੰਘ ਚੁੱਘਾ, ਸੁਰਿੰਦਰ ਨਾਥ ਸਾਨਿਆਲ, ਹਰਨਾਮ ਸਿੰਘ ਟੁੰਡੀਲਾਟ ਆਦਿ ਪ੍ਰਮੁੱਖ ਗ਼ਦਰੀਆਂ ਨੇ ਲਹਿੰਦੇ ਦੀ ਬੰਨੂ ਕੋਹਾਟ ਛਾਉਣੀ ਤੋਂ ਲੈ ਕੇ ਚੜ੍ਹਦੇ ਦੀ ਫੈਜ਼ਾਬਾਦ ਛਾਉਣੀ ਤੱਕ, ਵਿਦਰੋਹ ਲਈ ਵੱਡਾ ਸੰਘਰਸ਼ ਕੀਤਾ। ਬਹੁਤ ਸਾਰੇ ਕਾਰਨਾਂ ਕਰਕੇ ਜਿਹਾ ਕਿ ਦੇਸੀ ਵੱਸੋਂ ਦੇ ਵੱਡੇ ਹਿੱਸੇ ਦਾ ਲਹਿਰ ਪ੍ਰਤੀ ਨਿਸ਼ਠੁਰ ਰਵੱਈਆ, ਵਿਆਪਕ ਤਿਆਰੀ ਦੀ ਘਾਟ, ਫੰਡ, ਹਥਿਆਰ ਸਾਧਨਾਂ ਦੀ ਘਾਟ, ਕੁਝ ਸੈਂਕੜੇ ਸਿਰਲੱਥਾਂ ਦੇ ਮੁਕਾਬਲੇ ਚੰਗੀ ਤਰ੍ਹਾਂ ਚੱਲ ਰਿਹਾ, ਪਰਜਾ ਦੇ ਵਫਾਦਾਰ ਹਿੱਸੇ ਦੇ ਬਲਬੂਤੇ ਬ੍ਰਿਟਿਸ਼ ਸ਼ਾਸ਼ਨ ਤੰਤਰ, ਗ਼ਦਰੀਆਂ ਦਾ ਅਤੀ ਅਧਿਕ ਉਤਸ਼ਾਹ ਅਤੇ ਕਿਤੇ ਕਿਤੇ ਉਹਨਾਂ ਦਾ ਬੜਬੋਲਾਪਨ ਵੀ ਉਹਨਾਂ ਦੇ ਕੰਮ ਨੂੰ ਗੁਪਤ ਨਹੀਂ ਸੀ ਰਹਿਣ ਦਿੰਦਾ, ਸਿੱਖ ਧਰਮ ਸਥਾਨਾਂ ਤੋਂ ਉਹਨਾਂ ਵਿਰੁੱਧ ਫਤਵੇ ਜਾਰੀ ਹੋਣੇ, ਕਿਉਂ ਜੁ ਗੁਰਦੁਆਰਿਆਂ ਉਤੇ ਅੰਗਰੇਜ਼ ਸਰਕਾਰ ਦੇ ਹੱਥ ਠੋਕਿਆਂ ਦਾ ਕਬਜ਼ਾ ਸੀ। ਨਤੀਜੇ ਵਜੋਂ ਇਹ ਯੋਜਨਾ ਸਿਰੇ ਨਾ ਚੜ੍ਹੀ। ਫਾਂਸੀਆਂ, ਉਮਰ ਕੈਦਾਂ, ਜਾਇਦਾਦ ਜ਼ਬਤੀਆਂ, ਲੰਮੀਆਂ ਸਜ਼ਾਵਾਂ, ਕਠੋਰ ਜਿਹਲ ਜੀਵਨ ਵਿਸ਼ੇਸ਼ ਕਰ ਅੰਡੇਮਾਨ ਦੀ ਸੈਲੂਲਰ ਜਿਹਲ ਦਾ ਕੁੰਭੀਨਰਕ, ਜਿਸ ਵਿਚ ਗ਼ਦਰੀ ਸੂਰਬੀਰਾਂ ਦੀਆਂ ਜਾਨ ਤੋੜ ਮੁਸ਼ੱਕਤਾਂ, ਭੁੱਖ ਹੜਤਾਲਾਂ, ਬੈਂਤ ਖਾਣੇ, ਚੱਕੀ ਬੰਦ ਰਹਿਣਾ, ਦੇਸ਼ ਆ ਕੇ ਜਿਹਲਾਂ ਵਿਚੋਂ ਹਰਨ ਹੋਣਾ, ਗੁਪਤ ਵਾਸ ਦੀਆਂ ਤਕਲੀਫਾਂ ਇਹ ਸਭ ਹੁਣ ਭਾਰਤੀ ਸੁਤੰਤਰਤਾ ਸੰਗਰਾਮ ਦੇ ਇਤਿਹਾਸ ਦੇ ਸੁਨਹਿਰੀ ਪੰਨਿਆਂ ਤੇ ਦਰਜ ਹੋ ਚੁੱਕਾ ਹੈ। ਗ਼ਦਰ ਲਹਿਰ ਵਿਚ ੮੦੦੦ ਦੇ ਕਰੀਬ ਭਾਰਤੀ, ਖੂਨ ਪਸੀਨੇ ਨਾਲ ਕੀਤੀਆਂ ਕਮਾਈਆਂ ਦੇ ਸਿੱਟੇ ਵਜੋਂ, ਵਿਦੇਸ਼ਾਂ ਵਿਚ ਬਣਾਏ ਘਰਘਾਟਾਂ ਅਤੇ ਜਾਇਦਾਦਾਂ ਨੂੰ ਸਦਾ ਲਈ ਠੋਕਰਾਂ ਮਾਰ ਕੇ, ਕੌਮੀ ਆਜ਼ਾਦੀ ਦੇ ਅੰਦੋਲਨ ਵਿਚ ਕੁੱਦੇ ਸਨ ਜਿਹਨਾਂ ਵਿਚੋਂ ੨੫੦ ਨੇ ਫਾਂਸੀਆਂ ਅਤੇ ਗੋਲੀਆਂ ਖਾ ਕੇ ਸ਼ਹੀਦੀ ਪਾਈ। ਕਈ ਜਿਹਲਾਂ ਦੀਆਂ ਸਖਤੀਆਂ ਸਮੇਂ ਸ਼ਹੀਦ ਹੋਏ। ੪੦੦ ਦੇ ਕਰੀਬ ਕਾਲੇ ਪਾਣੀ ਉਮਰ ਕੈਦ ਕਰਕੇ ਭੇਜੇ ਗਏ। ਸੈਂਕੜਿਆਂ ਨੂੰ ਹੋਰ ਸਜ਼ਾਵਾਂ ਦੇ ਕੇ ਹਜ਼ਾਰਾਂ ਨੂੰ ਘਰਾਂ ਵਿਚ ਨਜ਼ਰਬੰਦ ਰੱਖਿਆ ਗਿਆ। ਗ਼ਦਰ ਲਹਿਰ ਨੇ ਮੁਕੰਮਲ ਆਜ਼ਾਦੀ ਦੀ, ਲੁੱਟ ਖਸੁੱਟ ਰਹਿਤ ਸ੍ਵੈ ਸ਼ਾਸ਼ਨ ਦੀ, ਆਪਣੀਆਂ ਕੌਮੀ ਜ਼ੁਬਾਨਾਂ ਨੂੰ ਮਾਨਤਾ ਦੇਣ ਦੀ, ਰੰਗ ਭੇਦ ਅਤੇ ਜਾਤ ਪਾਤ ਦੇ

ਕੋਹੜ ਅਤੇ ਕੌਮੀ ਅੰਦੋਲਨ ਦਾ ਲੱਕ ਤੋੜਨ ਵਾਲੀਆਂ, ਸੰਪ੍ਰਦਾਇਕ ਸ਼ਕਤੀਆਂ ਵਿਰੁੱਧ, ਸਭ ਤੋਂ ਪਹਿਲਾਂ ਇਕ ਸੰਗਠਨ ਦੇ ਤੌਰ ਤੇ ਆਵਾਜ਼ ਬੁਲੰਦ ਕੀਤੀ ਸੀ। ਇਸ ਨੇ ਪੰਜਾਬ ਵਿਚ ਅਕਾਲੀ ਅੰਦੋਲਨ, ਬੱਬਰ ਅਕਾਲੀ ਲਹਿਰ, ਕਾਂਗਰਸ ਦਾ ਅਸਹਿਯੋਗ, ਕਿਰਤੀ ਕਿਸਾਨ ਅੰਦੋਲਨ, ਰਿਆਸਤੀ ਪਰਜਾ ਮੰਡਲ ਲਹਿਰ, ਆਜ਼ਾਦ ਹਿੰਦ ਫੌਜ ਦੀ ਸਥਾਪਨਾ ਤੇ ਡੂੰਘਾ ਅਸਰ ਪਾਇਆ। ਗ਼ਦਰ ਲਹਿਰ ਦੇ ਅਨੇਕ ਸੂਰਮੇ ਜੀਵਨ ਪ੍ਰਯੰਤ ਮਨੁੱਖੀ ਮੁਕਤੀ ਲਈ ਛਿੜੇ ਸੰਗਰਾਮਾਂ ਵਿਚ ਸਰਗਰਮ ਰਹੇ। ਗ਼ਦਰੀਆਂ ਦੀਆਂ ਮਹਾਨ ਕੁਰਬਾਨੀਆਂ ਤੇ, ਉਹਨਾਂ ਦੇ ਮਹਾਨ ਉਦੇਸ਼ਾਂ ਤੇ, ਜਿਤਨਾ ਵੀ ਮਾਣ ਕਰੀਏ ਥੋੜਾ ਹੈ। ਉਹ ਪੰਜਾਬ ਦੀ ਵੀਰ ਪਰੰਪਰਾ ਅਤੇ ਬੌਧਿਕ ਸਮਰੱਥਾ ਦਾ ਸੁੰਦਰ ਸੁਮੇਲ ਸਨ।

ਹੁਣ ਉਹਨਾਂ ਕਾਰਨਾਂ ਦੀ ਨਿਸ਼ਾਨਦੇਹੀ ਕਰਾਂਗੇ ਜਿਹੜੇ ਕੂਕਾ ਲਹਿਰ ਦੇ ਗ਼ਦਰ ਲਹਿਰ ਤੇ ਪਏ ਪ੍ਰਭਾਵ ਦੀ ਪੁਸ਼ਟੀ ਕਰਦੇ ਹਨ। ਪਹਿਲਾਂ ਇਹਨਾਂ ਦੋਹਾਂ ਮਹਾਨ ਲਹਿਰਾਂ ਦੀਆਂ ਕੁਝ ਸਮਾਨਤਾਵਾਂ ਵੀ ਵੇਖੀਆਂ ਜਾ ਸੱਕਦੀਆਂ ਹਨ। ਕੂਕਾ ਲਹਿਰ ਦਾ ਆਧਾਰ ਕਿਸਾਨ, ਕਿਰਤੀ ਅਤੇ ਦਸਤਕਾਰ ਸ਼੍ਰੇਣੀਆਂ ਦੇ ਲੋਕ ਸਨ, ਖਾਸ ਕਰਕੇ ਛੋਟੀ ਤੇ ਦਰਮਿਆਨੀ ਕਿਸਾਨੀ। ਲਹਿਰ ਦੇ ਉਭਾਰ ਸਮੇਂ ਜਿਹਾ ਕਿ ਅਕਸਰ ਹੁੰਦਾ ਹੈ ਕਿਸਾਨਾਂ ਦੀ ਉੱਪਰਲੀ ਜਗੀਰਦਾਰ ਸ਼੍ਰੇਣੀ ਦੇ ਕੁਝ ਤਬਕੇ ਵੀ ਇਸ ਵਿਚ ਆ ਗਏ ਸਨ। ਸਿੱਖ ਰਾਜ ਵੇਲੇ ਦੇ ਪੂਰਵ ਸੈਨਿਕਾਂ ਦਾ, ਇਸ ਲਹਿਰ ਦੀ ਲੀਡਰਸ਼ਿਪ ਵਿਚ ਵੀ ਅਤੇ ਪੈਰੋਕਾਰਾਂ ਵਿਚ ਵੀ ਚੰਗਾ ਹਿੱਸਾ ਸੀ। ਗ਼ਦਰ ਲਹਿਰ ਵੀ ਮੁੱਖ ਤੌਰ ਤੇ ਦਰਮਿਆਨੀ ਅਤੇ ਛੋਟੀ ਕਿਸਾਨੀ ਦੀ ਲਹਿਰ ਸੀ ਜਿਸ ਵਿਚ ਕੁਝ ਕੁ ਪੇਂਡੂ ਦਸਤਕਾਰ ਵੀ ਸ਼ਾਮਲ ਹੋਏ। ਇਸ ਲਹਿਰ ਵਿਚ ਵੀ ਪੂਰਵ ਸੈਨਿਕਾਂ ਦੀ ਵੱਡੀ ਗਿਣਤੀ ਵਿਚ ਸ਼ਮੂਲੀਅਤ ਸੀ। ਕੂਕਾ ਲਹਿਰ ਗੁਰਮਤਿ ਵਿਚਾਰਧਾਰਾ ਦੇ ਜਿਸ ਮਾਨਵਵਾਦੀ ਦ੍ਰਿਸ਼ਟੀਕੋਣ ਨੂੰ ਅਪਣਾਈ ਸੀ ਉਸ ਵਿਚ ਫਿਰਕਾਪ੍ਰਸਤੀ, ਰੰਗ ਭੇਦ ਜਾਂ ਜਾਤੀ ਵਿਤਕਰੇ ਲਈ ਕੋਈ ਥਾਂ ਨਹੀਂ ਸੀ। ਗ਼ਦਰ ਲਹਿਰ ਵੀ ਧਰਮ ਨਿਰਪੱਖਤਾ ਦੇ ਹੱਕ ਵਿਚ, ਜਾਤ ਪਾਤ ਦੇ ਵਿਰੋਧ ਵਿਚ ਸਮੂਹ ਹਿੰਦੀਆਂ ਦਾ ਸਾਂਝਾ ਮੋਰਚਾ ਬਨਾਉਣ ਦੇ ਆਹਰ ਵਿਚ ਸੀ। ਹਿੰਦੂ ਸਿੱਖਾਂ, ਮੁਸਲਮਾਨਾਂ ਦਾ ਸਾਂਝਾ ਕੌਮੀ ਇਤਿਹਾਦ। ਇਹ ਦੋਵੇਂ ਲਹਿਰਾਂ ਆਪਣੀ ਮਾਤ ਭਾਸ਼ਾ ਨੂੰ ਹੀ ਵਿਚਾਰਾਂ ਦਾ ਸਮਰੱਥ ਵਾਹਕ ਮੰਨਦੀਆਂ ਸਨ। ਦੋਹਾਂ ਦੇ ਆਗੂਆਂ ਨੇ ਆਪਣੇ ਵਿਚਾਰਾਂ ਦਾ ਪ੍ਰਗਟਾਵਾ ਮਾਂ ਬੋਲੀ ਵਿਚ ਕਰਕੇ ਇਸ ਨੂੰ ਮਾਣ ਬਖਸ਼ਿਆ। ਉਸ ਸਮੇਂ ਜਦੋਂ ਪੜ੍ਹੇ ਲਿਖੇ ਮੱਧ ਵਰਗ ਵਿਚ ਵੀ ਆਪਣੀ ਭਾਸ਼ਾ ਪ੍ਰਤੀ ਬੇਰੁਖੀ ਦਾ ਪ੍ਰਗਟਾਵਾ ਹੁੰਦਾ ਸੀ, ਆਪਣੇ ਊਰਜਾਵਾਨ ਜਗਦੇ ਹਰਫ਼ਾਂ ਨੂੰ ਆਪਣੀ ਭਾਸ਼ਾ ਲਿੱਪੀ ਵਿਚ ਲਿਖਣਾ, ਇਸਦੇ ਰੋਸ਼ਨ ਭਵਿੱਖ ਵੱਲ ਵੱਡੀ ਪੁਲਾਂਗ ਸੀ। ਵੇਲੇ ਦੀਆਂ ਸਿੱਖ ਤਖਤਾਂ ਤੇ ਕਾਬਿਜ਼ ਪੁਜਾਰੀ ਪੁਰੋਹਿਤ ਸ਼੍ਰੇਣੀਆਂ ਨੇ ਕੂਕਾ ਲਹਿਰ ਦਾ, ਉਸ ਦੇ ਬਸਤੀਵਾਦ ਵਿਰੋਧੀ ਖਾਸੇ ਕਾਰਨ ਵਿਰੋਧ ਕੀਤਾ ਸੀ।3 ਗ਼ਦਰੀਆਂ ਦੇ ਮੁਕਤੀ ਯੁੱਧ ਨੂੰ ਵੀ ਅੰਗਰੇਜ਼ ਸਰਕਾਰ ਵਿਰੁੱਧ ਸੇਧਿਤ ਹੋਣ ਕਾਰਨ ਹੀ, ਸਿੱਖ ਤਖਤਾਂ ਦੇ ਪੁਜਾਰੀਆਂ/ਸਰਬਰਾਹਾਂ ਨੇ, ਆਪਣੀ ਰਾਜ ਭਗਤੀ ਸਲਾਮਤ ਰੱਖਦਿਆਂ ਇਹ ਫਤਵੇ ਦਿੱਤੇ ਸਨ ਕਿ ਅਮਰੀਕਾ ਕੈਨੇਡਾ ਤੋਂ ਆਉਣ ਵਾਲੇ ਇਹ ਗਦਰੀਏ ਸਿੱਖ ਨਹੀਂ ਹਨ।4

ਪ੍ਰੰਤੂ ਉਸ ਸਮੇਂ ਦੇ ਨਾਮਧਾਰੀ ਸਿੱਖਾਂ ਨੇ ਆਪਣੀ ਦੇਸ਼ ਭਗਤੀ ਸਲਾਮਤ ਰੱਖੀ। ਵੀਹਵੀਂ ਸਦੀ ਦੇ ਤੀਜੇ ਦਹਾਕੇ ਦੇ ਮੁੱਢ ਵਿਚ, ਸਤਿਗੁਰੂ ਪਰਤਾਪ ਸਿੰਘ ਜੀ ਦੀ ਅਗਵਾਈ ਹੇਠ, ਨਾਮਧਾਰੀ ਸਿੰਘਾਂ ਨੇ ਮੁਠੱਡਾ (ਜਲੰਧਰ), ਹੁਸ਼ਿਆਰਪੁਰ ਸ਼ਹਿਰ ਅਤੇ ਸਿਆਹੜ (ਲੁਧਿਆਣਾ) ਵਿਚ ਨਾਮਧਾਰੀ ਸ਼ਹੀਦੀ ਕਾਨਫਰੰਸਾਂ ਕੀਤੀਆਂ ਸਨ ਜਿਹਨਾਂ ਵਿਚ ਪੰਜਾਬ ਦੇ ਆਜ਼ਾਦੀ ਸੰਗਰਾਮ ਵਿਚ ਭਾਗ ਲੈਣ ਵਾਲੇ ਕੌਮੀ ਆਗੂ ਵੀ ਆਏ ਸਨ। ਨਾਮਧਾਰੀ ਦਰਬਾਰ ਨੇ ਬਾਕਾਇਦਾ ਮਤੇ ਪਾਸ ਕਰਕੇ ਬਜਬਜ ਘਾਟ ਦੀ ਕਾਰਵਾਈ ਦੀ ਨਿਖੇਧੀ ਕੀਤੀ ਅਤੇ 'ਗ਼ਦਰੀਆਂ ਦੇ ਸਿੱਖ ਨਾ ਐਲਾਨੇ ਜਾਣ' ਵਾਲੇ ਮਤਿਆਂ ਦਾ ਵਿਰੋਧ ਕਰਦਿਆਂ ਲਿਖਿਆ ਸੀ ਕਿ ਉਹ ਗ਼ਦਰੀ ਪੱਕੇ ਸਿੱਖ ਹਨ ਅਤੇ ਉਹਨਾਂ ਦੀ ਸਿੱਖੀ ਤੇ ਸ਼ੱਕ ਕਰਨ ਦਾ ਕਿਸੇ ਨੂੰ ਹੱਕ ਨਹੀਂ।5

ਇਕ ਹੋਰ ਸਮਾਨਤਾ ਕੂਕਾ ਲਹਿਰ ਅਤੇ ਗ਼ਦਰ ਲਹਿਰ ਵਿਚ ਉਹਨਾਂ ਦੁਆਰਾ ਸ਼ੋਸ਼ਣ ਮੂਲਕ ਸਮਾਜਿਕ ਆਰਥਿਕ ਪ੍ਰਬੰਧਾਂ ਦੀ ਥਾਂ, ਸਮਤਾ ਮੂਲਕ ਸਮਾਜਿਕ ਆਰਥਿਕ ਪਰਬੰਧਾਂ ਦਾ ਨਿਸ਼ਾਨਾ ਮਿਥਣਾ ਵੀ ਹੈ। ਇਹ ਦੋਵੇਂ ਲਹਿਰਾਂ ਇਹੋ ਜਿਹੀ ਵਿਵਸਥਾ ਦੀ ਹਮਾਇਤ ਕਰਦੀਆਂ ਹਨ ਜਿੱਥੇ ਮਨੁੱਖ ਹੱਥੋਂ ਮਨੁੱਖ ਦੀ ਲੁੱਟ ਖਸੁੱਟ ਨਾ ਹੋਵੇ ਅਤੇ ਕਿਰਤੀਆਂ ਕਿਸਾਨਾਂ ਨੂੰ ਉਹਨਾਂ ਦੀ ਮਿਹਨਤ ਦਾ ਪੂਰਾ ਫਲ ਮਿਲਣ ਦੀ ਜ਼ਾਮਨੀ ਹੋਵੇ।6

ਇਹ ਦੋਵੇਂ ਲਹਿਰਾਂ ਤੰਗ ਰਾਸ਼ਟਰਵਾਦ ਦੇ ਘੇਰੇ ਵਿਚ ਉਲਝਣ ਦੀ ਬਜਾਏ ਕੌਮਾਂਤਰੀਵਾਦ ਵੱਲ ਵੀ ਅਹੁਲਦੀਆਂ ਪ੍ਰਤੀਤ ਹੋ ਰਹੀਆਂ ਹਨ ਤਾਂ ਕਿ ਜਾਬਰ ਸਾਮਰਾਜ ਦੀ ਜਕੜ ਨੂੰ ਤੋੜਿਆ ਜਾ ਸੱਕੇ। ਅੱਜ ਦੇ ਹਾਲਾਤ ਵਿਚ ਵੀ ਮੁਕਤੀਕਾਮੀ ਲੋਕ ਇਕ ਧਰੁਵੀ ਵਿਸ਼ਵ ਦੀ ਬਜਾਏ, ਬਹੁ ਧਰੁਵੀ ਵਿਸ਼ਵ ਦੀ ਹਮਾਇਤ ਕਰਦੇ ਹਨ।

ਪਰਵਾਸੀ ਪੰਜਾਬੀਆਂ ਦੀ ਗਿਣਤੀ ਜੋ ਕੈਨੇਡਾ ਅਮਰੀਕਾ ਵਿਚ ਰੋਜ਼ਗਾਰ ਲਈ ਪੁੱਜੇ ਸਨ ਉਹਨਾਂ ਦੀ ਗਿਣਤੀ ਦਸ ਹਜ਼ਾਰ ਦੇ ਕਰੀਬ ਸੀ। ਉਹ ਪੰਜਾਬ ਦੇ ਅੰਮ੍ਰਿਤਸਰ, ਜਲੰਧਰ, ਲਾਹੌਰ,

ਫ਼ੀਰੋਜ਼ਪੁਰ, ਲੁਧਿਆਣਾ, ਗੁਜਰਾਂਵਾਲਾ, ਸਿਆਲਕੋਟ ਆਦਿ ਉਹਨਾਂ ਕੇਂਦਰੀ ਜ਼ਿਲ੍ਹਿਆਂ ਵਿਚੋਂ ਹੀ ਅਧਿਕਤਰ ਆਏ ਸਨ ਅਤੇ ਇਹੋ ਉਹ ਜ਼ਿਲ੍ਹੇ ਹਨ ਜਿਹਨਾਂ ਵਿਚ ਗੁਰੂ ਰਾਮ ਸਿੰਘ ਅਤੇ ਗੁਰੂ ਹਰੀ ਸਿੰਘ ਜੀ ਦੀ ਅਗੁਆਈ ਵਿਚ ਚੱਲਣ ਵਾਲਾ ਕੂਕਾ ਅੰਦੋਲਨ ਬਾਕੀ ਹਿੱਸਿਆਂ ਤੋਂ ਵੱਧ ਸਰਗਰਮ ਸੀ। ਤਿਆਗ, ਕੁਰਬਾਨੀ ਅਤੇ ਦੇਸ਼ ਭਗਤੀ ਦੇ ਰਾਹ ਤੇ ਚੱਲਦਿਆਂ, ਹਰ ਜ਼ੁਲਮ ਜਬਰ ਨੂੰ ਖਿੜੇ ਮੱਥੇ ਜੀ ਆਇਆ ਆਖਣਾ, ਇਹਨਾਂ ਗ਼ਦਰੀ ਸੂਰਬੀਰਾਂ ਨੇ ਕੂਕਾ ਲਹਿਰ ਦੇ ਜਾਂਬਾਜ਼ਾਂ ਤੋਂ ਸਿੱਖਿਆ ਸੀ। ਜਿਹਨਾਂ ਬਾਰੇ ਅਨੇਕ ਦੰਤ ਕਥਾਵਾਂ ਉਸ ਸਮੇਂ ਦੇ ਪੰਜਾਬ ਦੇ ਘਰ ਘਰ ਵਿਚ ਚੱਲਦੀਆਂ ਸਨ। ਗ਼ਦਰ ਲਹਿਰ ਅਤੇ ਕੂਕਾ ਲਹਿਰ ਵਿਚ ਸਾਬਕਾ ਸੈਨਿਕਾਂ ਦੀ ਭਰਮਾਰ ਸੀ। ਇਕ ਪੁਰਾਣੇ ਸੈਨਿਕ ਨੂੰ ਦੋਬਾਰਾ, ਨਵੇਂ ਰਣ ਖੇਤ ਵਿਚ ਉਤਾਰਨਾ, ਜ਼ਿਆਦਾ ਮੁਸ਼ਕਿਲ ਕੰਮ ਨਹੀਂ ਹੁੰਦਾ। ਇਸੇ ਲਈ ਗ਼ਦਰ ਪਾਰਟੀ ਵਲੋਂ ਛਪਦੇ ਅਖ਼ਬਾਰਾਂ ਦੇ ਲੇਖਾਂ ਅਤੇ ਕਵਿਤਾਵਾਂ ਵਿਚ ਕੂਕਾ ਲਹਿਰ ਦਾ ਉੱਚ ਮੁਲੰਕਣ ਕੀਤਾ ਗਿਆ ਹੈ ਅਤੇ ਸਤਿਗੁਰੂ ਰਾਮ ਸਿੰਘ ਜੀ ਨੂੰ ਇਕ ਦੇਸ਼ ਭਗਤ, ਕੁਰਬਾਨੀ ਦੇ ਪੁੰਜ ਅਤੇ ਸਮੂਹ ਕੂਕਿਆਂ ਨੂੰ ਸੁਤੰਤਰਤਾ ਦੀ ਬਲੀ ਵੇਦੀ ਤੇ ਵੱਡੀਆਂ ਕੁਰਬਾਨੀਆਂ ਸਦਕਾ ਬੜੇ ਸ਼ਰਧਾਮਈ ਅੰਦਾਜ਼ ਵਿਚ ਯਾਦ ਕਰਦਿਆਂ ਵੇਲੇ ਦੀ ਰਾਜ ਭਗਤ ਪਰਜਾ ਦੀ ਅਕਲ ਤੇ ਅਫਸੋਸ ਵੀ ਕੀਤਾ ਗਿਆ ਹੈ ਜਿਹਨਾਂ ਕੂਕੇ ਸੰਗਰਾਮੀਆਂ ਦਾ ਸਾਥ ਨਾ ਦਿੱਤਾ।7

ਗ਼ਦਰ ਪਾਰਟੀ ਦਾ ਬਾਨੀ ਪ੍ਰਧਾਨ ਬਾਬਾ ਸੋਹਣ ਸਿੰਘ ਭਕਨਾ (੧੮੭੦-੧੯੬੮), ਆਪਣੇ ਜੀਵਨ ਵਿਚ ਆਈਆਂ ਸਾਰਥਕ ਤਬਦੀਲੀਆਂ ਲਈ, ਮਾਝੇ ਦੇ ਇਕ ਪ੍ਰਸਿੱਧ ਨਾਮਧਾਰੀ ਸੰਤ ਬਾਬਾ ਕੇਸਰ ਸਿੰਘ ਜੀ ਮੁਹਾਵੇ ਵਾਲਿਆਂ ਦਾ ਰਿਣੀ ਸੀ।8 ਬਾਬਾ ਕੇਸਰ ਜੀ ਨੂੰ 'ਕੇਸਰ ਕਿੱਲੀ' ਅਤੇ 'ਠਾਕੁਰ ਜੀ' ਦੇ ਉਪਨਾਮਾ ਨਾਲ ਵੀ ਯਾਦ ਕੀਤਾ ਜਾਂਦਾ ਹੈ। ਬਾਬਾ ਭਕਨਾ ਆਪਣੀ ਆਤਮਕਥਾ ਵਿਚ ਬਾਬਾ ਕੇਸਰ ਸਿੰਘ ਦੇ ਜਮਹੂਰੀ, ਅਨਵਵਾਦੀ, ਧਰਮ ਨਿਰਪੱਖ ਜਾਤ ਪਾਤ ਤੋਂ ਉਪਰ ਉਠ ਚੁੱਕੇ, ਸਾਂਝੀਵਾਲਤਾ ਦੇ ਅਸੂਲਾਂ ਦੀ, ਮੁਕਤ ਕੰਠ ਨਾਲ ਪਰਸੰਸਾ ਵੀ ਕਰਦਾ ਹੈ ਅਤੇ ਇਹ ਵੀ ਮੰਨਦਾ ਹੈ ਕਿ ਉਹ ਇਸ ਨਾਮਧਾਰੀ ਸੰਤ ਦੀ ਸਿੱਖਿਆ ਅਨੁਸਾਰ ਖ਼ੁਦ ਵੀ ਨਾਮਧਾਰੀ ਭਾਈਚਾਰੇ ਦਾ ਇਕ ਅੰਗ ਬਣ ਗਿਆ। ਉਹ ਬਾਬਾ ਕੇਸਰ ਸਿੰਘ ਹੋਰਾਂ ਦੇ ਸਾਥ ਵਿਚ ਕੂਕਾ ਕੇਂਦਰ ਭੈਣੀ ਸਾਹਿਬ ਵਿਖੇ ਵੀ ਗੁਰੂ ਹਰੀ ਸਿੰਘ ਦੇ ਦਰਸ਼ਨ ਕਰਨ ਜਾਂਦਾ ਰਿਹਾ ਸੀ। ਬਾਬਾ ਕੇਸਰ ਜੀ ਦੀ ਉਚੀ ਸਿੱਖਿਆ ਤੋਂ ਪ੍ਰਭਾਵਿਤ ਹੋ ਕੇ ਹੀ ਬਾਬਾ ਭਕਨਾ ਹੋਰਾਂ ਨੇ ਗ਼ਦਰ ਪਾਰਟੀ ਦੇ ਗਠਨ ਸਮੇਂ ਇਸ ਦੇ ਬਣਾਏ ਨਿਯਮਾਂ ਉਪਨਿਯਮਾਂ ਵਿਚ ਆਜ਼ਾਦੀ, ਬਰਾਬਰੀ ਅਤੇ ਭਾਈਚਾਰੇ ਦੇ ਅਸੂਲਾਂ ਨੂੰ ਜਗਹ ਦਿੱਤੀ।9

ਕੂਕਾ ਲਹਿਰ ਦੇ ਉਭਾਰ ਸਮੇਂ ਕੁਝ ਵਿਸ਼ੇਸ਼ ਖਿੱਤਿਆਂ ਵਿਚ, ਇਸ ਦਾ ਵਿਆਪਕ ਪ੍ਰਭਾਵ ਸੀ। ਲੁਧਿਆਣਾ ਦਾ ਕਿਲਾ ਰਾਇਪੁਰ ਦੇ ਆਸ ਪਾਸ ਦਾ ਗਰੇਵਾਲ ਤਪਾ ਅਤੇ ਅੰਮ੍ਰਿਤਸਰ ਵਿਚ ਸਰਹਾਲੀ ਦੇ ਸੰਧੂਆਂ ਦੇ ਬਾਈ ਪਿੰਡਾਂ ਦਾ ਆਲਾ ਦੁਆਲਾ, ਜੰਮਦੀਆਂ ਕੁੜੀਆਂ ਮਾਰ ਦੇਣ ਲਈ ਬਦਨਾਮ ਸਨ। ਸਤਿਗੁਰੂ ਰਾਮ ਸਿੰਘ ਜੀ ਨੇ ਇਸ ਭੈੜੀ ਰਸਮ ਤੋਂ ਆਪਣੇ ਸਿੱਖਾਂ ਨੂੰ ਮੁਕਤੀ ਦੁਆਈ। ਸ਼ਾਇਦ ਇਹੋ ਕਾਰਨ ਸੀ ਕਿ ਇਹਨਾਂ ਦੋਹਾਂ ਖਿੱਤਿਆਂ ਵਿਚ ਕੂਕਾ ਅੰਦੋਲਨ ਗੁਣ ਅਤੇ ਗਿਣਤੀ ਦੇ ਪੱਖੋਂ ਖ਼ੂਬ ਫੈਲਿਆ। ਗ਼ਦਰ ਲਹਿਰ ਵਿਚ ਕੂਕਿਆਂ ਦੇ ਪ੍ਰਭਾਵ ਵਾਲੇ ਇਹਨਾਂ ਦੋਹਾਂ ਖਿੱਤਿਆਂ ਵਿਚ ਵੀ ਲੋਕਾਂ ਨੇ ਧੜਾਧੜ ਸ਼ਮੂਲੀਅਤ ਕੀਤੀ। ਉਨ੍ਹੀਵੀਂ ਸਦੀ ਦੇ ਲੋਕ ਗੀਤਾਂ ਵਿਚ ਕੂਕਿਆਂ ਦੇ ਪਿੰਡਾਂ ਦੀ ਨਿਸ਼ਾਨ ਦੇਹੀ ਮਿਲਦੀ ਹੈ–

"ਦੋਇ 'ਨੰਗਲ', 'ਜੜ੍ਹਾਂ' ਤੇ 'ਸਰਾਭਾ', ਬਣ ਗਏ ਨਾਮਧਾਰੀਏ,

'ਰੁੜਕਾ', 'ਜਾਂਗਪੁਰ', 'ਮੋਹੀ', ਤਿੰਨ ਪਿੰਡ ਕੂਕਿਆਂ ਦੇ।"

ਇਹ ਸਾਰੇ ਪਿੰਡ ਗਰੇਵਾਲ ਤਪੇ ਦੇ ਵਿਚ ਜਾਂ ਲਾਗੇ ਚਾਗੇ ਹਨ। ਇਹਨਾਂ ਪਿੰਡਾਂ ਵਿਚ ਹੀ "ਲੋਹਗੜ੍ਹ" ਪਿੰਡ ਹੈ ਜਿਥੋਂ ਦੇ ਸ. ਹਕੂਮਤ ਸਿੰਘ ਨਾਮਧਾਰੀ ਨੇ ਦੋ ਪੁੱਤਰ ਕੂਕਾ ਅੰਦੋਲਨ ਵਿਚ ਸ਼ਹੀਦ ਕਰਵਾਏ ਸਨ। ਉਸ ਦਾ ਵੱਡਾ ਲੜਕਾ ਭਾਈ ਦੇਵਾ ਸਿੰਘ ਮਲੇਰਕੋਟਲੇ ਦੇ ਸਾਕੇ ਵਿਚ ੧੭ ਜਨਵਰੀ ੧੮੭੨ ਈ ਨੂੰ ਤੋਪ ਨਾਲ ਉਡਾਇਆ ਗਿਆ ਅਤੇ ਛੋਟਾ ਪੁੱਤਰ ਭਾਈ ਅਤਰ ਸਿੰਘ ੧੮੭੫ ਈ. ਵਿਚ, ਅਖੰਡ ਪਾਠ ਕਰਵਾਉਣ ਦੇ ਦੋਸ਼ ਹੇਠ, ਲੁਧਿਆਣਾ ਜਿਹਲ ਵਿਚ ਕੈਦ ਦੌਰਾਨ ਹੀ, ਜਿਹਲ ਦੀਆਂ ਸਖਤੀਆਂ ਕਾਰਨ ਸ਼ਹੀਦ ਹੋ ਗਿਆ ਸੀ। ਦੇਵਾ ਸਿੰਘ ਨੂੰ ਜਦੋਂ ਤੋਪ ਨਾਲ ਉਡਾਇਆ ਜਾਣ ਲੱਗਾ ਤਾਂ ਉਸਨੂੰ ਨਾਭਾ ਰਿਆਸਤ ਦੇ ਅਹਿਲਕਾਰ, ਸ. ਨੱਥਾ ਸਿੰਘ ਜੋ ਨਾਰੰਗਵਾਲ ਪਿੰਡ ਦਾ ਗਰੇਵਾਲ ਜੱਟ ਸੀ, ਨੇ ਇਕੋ ਗੋਤ ਦਾ ਹੋਣ ਕਾਰਨ ਮਾਫੀ ਮੰਗ ਕੇ ਜਾਨ ਬਚਾ ਲੈਣ ਦੀ ਸਲਾਹ ਦਿੱਤੀ ਸੀ। ਪ੍ਰੰਤੂ ਭਾਈ ਦੇਵਾ ਸਿੰਘ ਨੂੰ ਇਹ ਸੌਦਾ ਮਨਜ਼ੂਰ ਨਾ ਹੋਇਆ। ਲੋਹਗੜ੍ਹ ਵੀ ਸਾਰਾ ਗਰੇਵਾਲਾਂ ਦਾ ਪਿੰਡ ਹੈ। ਸ਼ਾਇਦ ਭਾਈ ਦੇਵਾ ਸਿੰਘ ਦੀ ਸੂਰਮਤਾਈ ਦੇ ਕਿੱਸੇ ਪਰਿਵਾਰ ਵਿਚ ਦੁਹਰਾਏ ਜਾਂਦੇ ਰਹੇ ਸਨ ਜਿਸ ਕਾਰਨ ਸ. ਨੱਥਾ ਸਿੰਘ ਦੇ ਗਰੈਜੂਏਟ ਪੁੱਤਰ, ਭਾਈ ਰਣਧੀਰ ਸਿੰਘ ਹੋਰਾਂ ਨੇ ਤਸੀਲਦਾਰੀ ਦੀ ਨੌਕਰੀ ਛੱਡ ਕੇ ਗ਼ਦਰ ਲਹਿਰ ਵਿਚ ਸ਼ਾਮਲ ਹੋਣਾ ਪਰਵਾਨ ਕੀਤਾ। ਕਰਤਾਰ ਸਿੰਘ

ਸਰਾਭਾ ਨਾਲ ਫੀਰੋਜ਼ਪੁਰ ਛਾਉਣੀ ਵਿਚ ੧੯ ਫਰਵਰੀ ੧੯੧੫ ਨੂੰ ਗ਼ਦਰ ਲਈ ਜਾਣ ਵਾਲੇ ਜਥੇ, ਵਿਚ ਭਾਈ ਰਣਧੀਰ ਸਿੰਘ ਵੀ ਸ਼ਾਮਲ ਸਨ ਅਤੇ ਉਹਨਾਂ ਦੇ ਨਾਲ ਗਰੇਵਾਲ ਤਪੇ ਦੇ ਹੋਰ ਪਿੰਡਾਂ ਦੇ ਸਿੰਘ ਵੀ ਸਨ ਜਿਹਾ ਕਿ ਭਾਈ ਸੁਰਜਨ ਸਿੰਘ ਗੁੱਜਰਵਾਲ ਵੀ। ਇਹ ਭਾਈ ਸੁਰਜਨ ਸਿੰਘ ਮਹਾਂ ਸਿੰਘ ਕੂਕੇ ਦਾ ਪੁੱਤਰ ਸੀ ਜਿਸਨੇ ਗ਼ਦਰ ਲਹਿਰ ਵਿਚ ਕੈਦਾਂ ਕੱਟੀਆਂ ਅਤੇ ਫਿਰ ਪਿੰਡ ਵਿਚ ਜੂਹਬੰਦੀ ਵੀ ਭੁਗਤੀ। ਇਸ ਦਾ ਦਾਦਾ ਭਾਈ ਚੈਨ ਸਿੰਘ ਗੁੱਜਰਵਾਲ ਸਤਿਗੁਰੂ ਰਾਮ ਸਿੰਘ ਜੀ ਦਾ ਬਹੁਤ ਭਰੋਸਮੰਦ ਸਾਥੀ ਸੀ ਜਿਹੜਾ ੧੮੬੧ ਈ. ਦੀ ਹਰਦੁਆਰਾ ਦੀ ਅਰਧ ਕੁੰਭੀ ਵਿਚ ਵੀ ਗੁਰੂ ਜੀ ਦੇ ਦਲ ਨਾਲ ਸ਼ਾਮਲ ਹੋਇਆ ਸੀ। ਉਸ ਦੀ ਭੈਣ ਬੀਬੀ ਕਰਮ ਕੌਰ ਨੇ ਉਹ ਕਾਲੀ ਕੰਬਲੀ ਗੁਰੂ ਰਾਮ ਸਿੰਘ ਨੂੰ ਭੇਟ ਕੀਤੀ ਸੀ ਜਿਹੜੀ ਉੱਪਰ ਲੈ ਕੇ ਸਤਿਗੁਰੂ ਜੀ ਆਪਣੇ ਦੇਸ ਨਿਕਾਲੇ ਤੇ ਤੁਰੇ ਸਨ। ਕਿਲ੍ਹਾ ਰਾਇਪੁਰ ਜੋ ਗਰੇਵਾਲਾਂ ਦਾ ਇਕ ਵੱਡਾ ਪਿੰਡ ਹੈ ਇਥੋਂ ਦਾ ਕੂਕਾ ਆਗੂ ਬਾਬਾ ਦਰਬਾਰਾ ਸਿੰਘ ਗਰੇਵਾਲ ਸੀ ਜੋ ੧੮੪੫ ਈ. ਵਿਚ ਸਿੱਖ ਸੈਨਾ ਵਲੋਂ ਸਭਰਾਵਾਂ ਦੀ ਜੰਗ ਵਿਚ ਅੰਗਰੇਜ਼ਾਂ ਦੇ ਵਿਰੁੱਧ ਲੜਿਆ ਸੀ। ਗੁਰੂ ਰਾਮ ਸਿੰਘ ਜੀ ਤੋਂ ਕੂਕਾ ਬਣਿਆ ਅਤੇ ਲਹਿਰ ਵਿਚ ਬਹੁਤ ਸਰਗਰਮ ਭੂਮਿਕਾ ਨਿਭਾਹੀ। ਇਸੇ ਤਰ੍ਹਾਂ ਕਿਲ੍ਹਾ ਰਾਇਪੁਰ ਦਾ ਧੌਂਕਲ ਸਿੰਘ ਗਰੇਵਾਲ ਕੂਕਿਆਂ ਵਲੋਂ ਅਗਸਤ ੧੮੭੧ ਵਿਚ ਮੋਰਿੰਡਾ ਬੁੱਚੜ ਬੱਧ ਸਾਕੇ ਵਿਚ ਸ਼ਾਮਲ ਹੋਣ ਸਦਕਾ ਕਾਲੇ ਪਾਣੀ ਭੇਜਿਆ ਗਿਆ। ਇਹੋ ਕਾਰਨ ਸੀ ਕਿ ਰਾਇਪੁਰ, ਗੁੱਜਰਵਾਲ, ਸਰਾਭਾ, ਨਾਰੰਗਵਾਲ, ਕਮਾਲਪੁਰਾ, ਲਲਤੋਂ, ਚਮਿੰਡਾ, ਮੋਹੀ, ਕੋਟਲਾ ਅਜਨੇਰ, ਰੁੜਕਾ, ਲਤਾਲਾ, ਨੰਗਲ, ਧਰੋੜ ਆਦਿ ਲੁਧਿਆਣਾ ਦੇ ਜਿਹਨਾਂ ਪਿੰਡਾਂ ਵਿਚੋਂ ਗ਼ਦਰੀਆਂ ਦੀ ਕਾਫੀ ਗਿਣਤੀ ਨਿਕਲੀ, ਕੁਝ ਵਰ੍ਹੇ ਪਹਿਲਾਂ ਇਹ ਕੂਕਿਆਂ ਦੇ ਪਿੰਡ ਗਿਣੇ ਜਾਂਦੇ ਸਨ। ਉਘੇ ਗ਼ਦਰੀ ਬਾਬਾ ਗੁਰਮੁਖ ਸਿੰਘ ਜੀ ਦਾ ਪਿੰਡ ਲਲਤੋਂ ਸੀ ਜਿੱਥੇ ਕੂਕਿਆਂ ਦਾ ਇਤਨਾ ਵਿਆਪਕ ਅਸਰ ਸੀ ਕਿ ਪਿੰਡ ਦੀਆਂ ਦੁਕਾਨਾਂ ਤੇ ਪੀਣ ਲਈ ਰੱਖੇ ਹੁੱਕੇ, ਕੂਕੇ ਸਿੰਘਾਂ ਨੂੰ ਬਰਦਾਸ਼ਤ ਨਹੀਂ ਸਨ ਹੁੰਦੇ। ਸੂਬਾ ਕਾਹਨ ਸਿੰਘ ਚੱਕਵਾਲੇ ਨੇ, ਗੁਰੂ ਰਾਮ ਸਿੰਘ ਦੇ ਕਿਸੇ ਦੌਰੇ ਸਮੇਂ ਹੁੱਕੇ ਭੰਨੇ ਸਨ। ਲੋਕਗੀਤ ਅਗਵਾਹੀ ਦਿੰਦਾ ਹੈ—

"ਹੁੱਕੇ ਭੰਨੇ ਤੇ ਲਲਤੋਂ ਜਾ ਕੇ,
ਕਾਹਨ ਸਿੰਘ ਕੂਕੇ ਨੇ"।

ਇਸ ਤਰ੍ਹਾਂ ਫੀਰੋਜ਼ਪੁਰ, ਹੁਸ਼ਿਆਰਪੁਰ, ਜਲੰਧਰ ਆਦਿ ਜ਼ਿਲ੍ਹਿਆਂ ਵਿਚ ਕੂਕਾ ਪ੍ਰਭਾਵ ਵਾਲੇ ਪਿੰਡਾਂ ਜਾਂ ਖਿੱਤਿਆਂ ਦਾ ਬਾਅਦ ਵਿਚ ਗ਼ਦਰੀਆਂ ਨਾਲ ਸਬੰਧਿਤ ਪਿੰਡਾਂ ਵਿਚ ਵਟਣਾ ਵੇਖਿਆ ਜਾ ਸੱਕਦਾ ਹੈ। ਪੱਛਮੀ ਪੰਜਾਬ ਦੇ ਜ਼ਿਲ੍ਹਾ ਗੁਜਰਾਂ ਵਾਲਾ ਵਿਚ ਇਕ ਪਿੰਡ ਫਿੱਲੌਕੇ ਕੂਕਿਆਂ ਦੇ ਚੋਖੇ ਪ੍ਰਭਾਵ ਵਾਲਾ ਪਿੰਡ ਸੀ। ਇਸ ਪਿੰਡ ਦੇ ਅਰੋੜੇ ਖੱਤਰੀ ਵੀ ਜੱਟਾਂ ਦੇ ਨਾਲ ਨਾਲ ਕੂਕੇ ਬਣ ਗਏ ਸਨ ਗੁਰੂ ਰਾਮ ਸਿੰਘ ਦੇ ਸਮੇਂ ਇਸੇ ਪਿੰਡ ਦੇ ਕੁਝ ਅਰੋੜੇ ਕੂਕੇ ਸਿਆਮ (ਥਾਈਲੈਂਡ) ਵਿਚ ਵਣਜ ਵਿਉਪਾਰ ਕਰਨ ਜਾ ਵੱਸੇ। ਕੂਕਿਆਂ ਤੋਂ ਮਿਲੀ ਦੇਸ਼ ਭਗਤੀ ਦੀ ਲਾਗ ਕਾਰਨ ਉੱਘਾ ਗ਼ਦਰੀ, ਬੁੱਢਾ ਸਿੰਘ ਪੁੱਤਰ ਸ਼ਾਮ ਸਿੰਘ ਮਾਂਡਲੇ ਜਿਹਲ ਵਿਚ ਸ਼ਹੀਦ ਹੋ ਗਿਆ ਅਤੇ ਗ਼ਦਰ ਲਹਿਰ ਵਿਚ ਆਪਣੀਆਂ ਪੈੜਾਂ ਛੱਡ ਗਿਆ। ਹੋਰ ਵੀ ਬਹੁਤ ਸਾਰੇ ਅਰੋੜੇ ਸਿੱਖ ਗ਼ਦਰ ਲਹਿਰ ਵਿਚ ਸ਼ਾਮਲ ਹੋਏ ਜਿਹਨਾਂ ਨੂੰ ਸਿਆਮ ਦੇ ਕੂਕਿਆਂ ਦੇ ਘਰਾਂ ਵਿਚ ਗੁਪਤਵਾਸ ਸਮੇਂ ਠਾਹਰ ਵੀ ਮਿਲਦੀ ਸੀ।10

ਹੁਣ ਜੇ ਅੰਮ੍ਰਿਤਸਰ ਜ਼ਿਲ੍ਹੇ ਦੀ ਗੱਲ ਕਰੀਏ ਤਾਂ ਕੂਕਾ ਪ੍ਰਭਾਵ ਵਾਲੇ ਲੋਪੋਕੇ, ਨਾਰਲੀ, ਕੱਕੜ, ਢੋਟੀਆਂ, ਗਿਲਵਾਲੀ, ਪੱਧਰੀ, ਝਬਾਲ, ਸਹਿੰਸਰਾ, ਵਾਂ, ਮਜੀਠਾ, ਮੀਰਾਂ ਕੋਟ, ਸੰਘਾ ਆਦਿ ਪਿੰਡਾਂ ਵਿਚ ਉਘੇ ਗ਼ਦਰੀ ਹੋਏ ਹਨ। ਗ਼ਦਰ ਲਹਿਰ ਦੇ ਅਮਰੀਕਾ ਵਿਚ ਸ਼ਹੀਦ ਭਾਈ ਸੇਵਾ ਸਿੰਘ ਲੋਪੋਕੇ ਪਿੰਡ ਦੇ ਸਨ। ਅੰਮ੍ਰਿਤਸਰ ਬੁੱਚੜ ਬੱਧ ਸਾਕੇ ਦਾ ਮਫਰੂਰ ਭਾਈ ਮਿਹਰ ਸਿੰਘ ਵੀ ਲੋਪੋਕਿਆਂ ਦਾ ਕੂਕਾ ਸਿੰਘ ਸੀ ਜੋ ੧੮੭੧ ਈ. ਤੋਂ ੧੯੧੪ ਈ. ਤੱਕ ੪੩ ਸਾਲ ਲੰਮਾਂ ਗੁਪਤਵਾਸ ਜੀਵਨ ਜੀਵਿਆ। ਇਸ ਦੌਰਾਨ ਕਦੇ ਉਹ ਆਗੂ ਦਰਿਆ ਟੱਪ ਕੇ ਮੱਧ ਏਸ਼ੀਆ ਤੱਕ ਘੁੰਮਦਾ ਰਿਹਾ ਅਤੇ ਕਦੇ ਸਤਿਗੁਰੂ ਪ੍ਰਤਾਪ ਸਿੰਘ ਦੇ ਪਹਿਲੇ ਦਿਨਾਂ ਵਿਚ, ਸੰਤਾ ਸਿੰਘ ਨਾਮ ਹੇਠ ਭੈਣੀ ਸਾਹਿਬ ਡੇਰੇ ਵਿਚ ਰਹਿੰਦਾ ਰਿਹਾ।

ਸਿਰਹਾਲੀ ਮਾਝੇ ਵਿਚ ਗ਼ਦਰੀਆਂ ਦੀਆਂ ਸਰਗਰਮੀਆਂ ਦਾ ਵੱਡਾ ਕੇਂਦਰ ਸੀ। ਕਾਮਾਗਾਟਾ ਮਾਰੂ ਵਾਲੇ ਬਾਬਾ ਗੁਰਦਿਤ ਸਿੰਘ ਸਿਰਹਾਲੀ ਦੇ ਜੰਮਪਾਲ ਸਨ। ਸਿਰਹਾਲੀ ਵਿਚ ਸਤਿਗੁਰੂ ਰਾਮ ਸਿੰਘ ਦਾ ਸੈਨਿਕ ਜੀਵਨ ਦਾ ਸਾਥੀ ਬਾਬਾ ਸ਼ਾਮ ਸਿੰਘ ਮਾਝੇ ਦਾ ਉੱਘਾ ਕੂਕਾ ਆਗੂ ਹੋ ਨਿਬੜਿਆ ਹੈ। ਸਤਿਗੁਰੂ ਰਾਮ ਸਿੰਘ ਵਲੋਂ ਜਿਤਨੇ ਹੁਕਮਨਾਮੇ ਪੰਜਾਬ ਵਿਚ ਵੱਖ ਵੱਖ ਸਿੱਖਾਂ ਦੇ ਨਾਮ ਭੇਜੇ ਗਏ ਹਨ ਇਹਨਾਂ ਵਿਚੋਂ ਸਭ ਤੋਂ ਵੱਧ ਗਿਣਤੀ ਵਿਚ ਸ਼ਾਮ ਸਿੰਘ ਸਰਹਾਲੀ ਦੇ ਆਪਣੇ ਨਾਮ ਹਨ ਜਾਂ ਉਸ ਦੇ ਪੁੱਤਰਾਂ ਦੇ ਨਾਮ ਹਨ। ਉਹ ਆਪ ਅਤੇ ਉਸਦੇ ਤਿੰਨ ਪੁੱਤਰ ਜਿਉਣ ਸਿੰਘ, ਕਿਸ਼ਨ ਸਿੰਘ ਅਤੇ ਮੀਹਾਂ ਸਿੰਘ ਬਰਮਾ ਵਿਚ ਆਪਣੇ ਸਤਿਗੁਰੂ ਦੇ ਦਰਸ਼ਨ ਕਰਨ ਗਏ। ਮੀਹਾਂ ਸਿੰਘ ਤਿੰਨ ਵੇਰ ਗਿਆ। ਰੂਸੀ ਹਾਕਮਾਂ ਨਾਲ ਗੁਰੂ ਰਾਮ ਸਿੰਘ ਅਤੇ ਗੁਰੂ ਹਰੀ ਸਿੰਘ ਜੀ ਦੇ

ਪੱਤਰਾਂ ਦੇ ਆਦਾਨ ਪ੍ਰਦਾਨ ਵਿਚ ਮੀਹਾਂ ਸਿੰਘ ਸਰਹਾਲੀ ਮਹੱਤਵਪੂਰਨ ਕੜੀ ਸੀ ਜਿਸਦੀ ਥਾਹ ਨਾ ਸਿਰਫ ਭਾਰਤੀ ਬ੍ਰਿਟਿਸ਼ ਸਰਕਾਰ ਦੇ ਅਨੇਕ ਦਸਤਾਵੇਜ਼ਾਂ ਵਿਚੋਂ ਮਿਲਦੀ ਹੈ ਸਗੋਂ ਰੂਸੀ ਮੁਹਾਫਿਜ਼ਖਾਨਿਆਂ ਵਿਚ ਵੀ ਸਾਂਭੀ ਪਈ ਹੈ।11 ਕਾਮਾਗਾਟਾ ਮਾਰੂ ਦੇ ਪ੍ਰਸਿੱਧੀ ਵਾਲੇ ਬਾਬਾ ਗੁਰਦਿੱਤ ਸਿੰਘ ਵੀ ਸਿਰਹਾਲੀ ਦੇ ਹੀ ਸਨ। ਬਾਬਾ ਗੁਰਦਿੱਤ ਸਿੰਘ ਜੀ ਦਾ ਇਕ ਜੀਵਨੀਕਾਰ, ਪੁਸਤਕ ਦੇ ਮੁੱਢ ਵਿਚ ਸਿਰਹਾਲੀ ਦੇ ਸ਼ਾਮ ਸਿੰਘ ਕੂਕੇ ਬਾਰੇ ਲਿਖਦਾ ਹੈ ਕਿ ਉਸਨੂੰ ਕੂਕਿਆਂ ਦਾ ਪਹਿਰਾਵਾ ਛੱਡਣ ਬਦਲੇ ਅੰਗਰੇਜ਼ ਸਰਕਾਰ ਜ਼ੈਲਦਾਰੀ ਦੇਣ ਦੀ ਪੇਸ਼ਕਸ਼ ਕਰ ਚੁੱਕੀ ਸੀ ਪਰ ਉਸ ਆਪਣਾ ਪਹਿਰਾਵਾ ਬਦਲ ਕੇ ਸਾਹਿਬ ਤੋਂ ਜ਼ੈਲਦਾਰੀ ਲੈਣੋਂ ਨਾਂਹ ਕਰ ਦਿੱਤੀ ਸੀ। ਸੁਦੇਸ਼ੀ ਨਾਮਧਾਰੀ ਲਿਬਾਸ ਨਾ ਛੱਡਿਆ।12

ਸ਼ਾਮ ਸਿੰਘ ਦਾ ਇਕ ਪੁੱਤਰ ਕਿਸ਼ਨ ਸਿੰਘ ਸਿਰਹਾਲੀ ਤੋਂ ਪੱਟੀ ਵੱਲ "ਬੁਰਜ ਰਾਇਕੇ" ਵਿਚ ਜਾ ਵੱਸਿਆ ਸੀ। ਇਸ ਪਿੰਡ ਵਿਚ ਭਾਈ ਕਾਹਨ ਸਿੰਘ ਆਦਿਕ ਪ੍ਰਸਿੱਧ ਕੂਕੇ ਹੋਏ ਜੋ ਰੰਗੂਨ ਗੁਰੂ ਦਰਸ਼ਨਾਂ ਲਈ ਗਏ ਅਤੇ ਹੁਕਮਨਾਮੇ ਲਿਆਏ। ਵੀਹਵੀਂ ਸਦੀ ਦੇ ਅਰੰਭ ਵਿਚ ਪੰਜਾਬ ਦੇ ਕੌਮੀ ਮੁਕਤੀ ਅੰਦੋਲਨ ਵਿਚ ਸਰਗਰਮ ਭੂਮਿਕਾ ਅਦਾ ਕਰਨ ਵਾਲੇ ਬਾਬਾ ਕਿਹਰ ਸਿੰਘ ਪੱਟੀ ਅਤੇ ਸ. ਤੇਜਾ ਸਿੰਘ 'ਸਮੁੰਦਰੀ' 'ਬੁਰਜ ਰਾਇਕੇ' ਦੇ ਹੀ ਸਨ ਜੋ ਕਬੀਲੇ ਦੀ ਸਾਂਝ ਕਾਰਨ ਭਾਈ ਕਿਸ਼ਨ ਸਿੰਘ ਅਤੇ ਉਸਦੇ ਵੱਡੇ ਪੁੱਤਰ ਆਤਮਾ ਸਿੰਘ ਨਾਮਧਾਰੀ ਦਾ ਬਹੁਤ ਅਦਬ ਕਰਦੇ ਸਨ। ਕਿਹਰ ਸਿੰਘ ਪੱਟੀ ਦਾ ਨਾਮ ਵੀ ੧੯੧੪-੧੫ ਵਾਲੀ ਗ਼ਦਰ ਡਾਇਰੈਕਟਰੀ ਵਿਚ ਬੋਲਦਾ ਹੈ।13 ਇਸੇ ਪਿੰਡ ਦਾ ਡਾ. ਰਣਧੀਰ ਸਿੰਘ ਸੰਧੂ ਪੁੱਤਰ ਕਿਹਰ ਸਿੰਘ ਕੈਲੀਫੋਰਨੀਆ ਯੂਨੀਵਰਸਿਟੀ ਦਾ ਵਿਦਿਆਰਥੀ ੧੯੨੧ ਵਿਚ ਗ਼ਦਰ ਪਾਰਟੀ ਦੇ ਸੰਪਰਕ ਵਿਚ ਆਇਆ।14 ਤੇਈਵੇਂ ਰਸਾਲੇ ਦੇ ਫੌਜੀਆਂ ਵਿਚੋਂ ਨੰਦ ਸਿੰਘ ਪਿੰਡ ਬੁਰਜ ਰਾਇਕੇ ਨੂੰ ਹੋਈ ਫਾਂਸੀ ਦੀ ਸਜ਼ਾ, ਬਾਅਦ ਵਿਚ ਕਾਲੇਪਾਣੀ ਕੱਟਣ ਵਾਲੀ ਉਮਰ ਕੈਦ ਵਿਚ ਬਦਲ ਗਈ।15

ਪਿੰਡ ਮਰਹਾਣਾ (ਅੰਮ੍ਰਿਤਸਰ) ਵਿਖੇ ਇਕ ਸਿਰਲੱਥ ਨਾਮਧਾਰੀ ਭਗਵਾਨ ਸਿੰਘ ਨਾਮ ਦਾ ਸੰਧੂ ਜੱਟ ਸੀ। ਲਾਹੌਰ ਦਰਬਾਰ ਦੀ ਸੈਨਾ ਵਿਚ ਰਹਿ ਚੁੱਕਾ ਸੀ। ਉਸਨੇ ਅੰਮ੍ਰਿਤਸਰ, ਰਾਇਕੋਟ, ਮਲੇਰਕੋਟਲਾ ਆਦਿ ਬੁੱਚੜ ਬੱਧ ਸਾਕਿਆਂ ਵਿਚ ਭਾਗ ਲਿਆ ਸੀ ਪਰ ਪਕੜਿਆ ਨਹੀਂ ਸੀ ਗਿਆ। ਜਨਵਰੀ ੧੮੮੩ ਵਿਚ ਭੈਣੀ ਸਾਹਿਬ ਪੁਲਿਸ ਚੌਕੀ ਦੇ, ਕੂਕਿਆਂ ਨੂੰ ਹੱਦੋਂ ਵੱਧ ਤੰਗ ਕਰਨ ਵਾਲੇ, ਗੋਂਦੇ ਸਿਪਾਹੀ ਨੂੰ ਵੀ ਉਹਨੇ ਹੀ ਸੋਧਿਆ ਸੀ। ਗੋਂਦਾ ਕਤਲ ਕੇਸ ਵਿਚ ਪਕੜਿਆ ਗਿਆ ਪਰ ਉਹ ਮੰਨਿਆ ਹੀ ਨਾ ਕਿ ਉਹ ਮਰਹਾਣੇ ਵਾਲਾ ਭਗਵਾਨ ਸਿੰਘ ਹੈ। ਉਹ ਉਦਾਸੀ ਭੇਖ ਵਿਚ 'ਅੜਬੰਗੀ ਦਾਸ' ਨਾਮ ਹੇਠ ਵਿਚਰਦਾ ਸੀ। ਸੋ ਪਹਿਚਾਣ ਸਥਾਪਿਤ ਨਾ ਹੋਣ ਤੇ ਸੈਸ਼ਨ ਜੱਜ ਲੁਧਿਆਣਾ ਨੇ ਬਰੀ ਕਰ ਦਿੱਤਾ। ਭੈਣੀ ਸਾਹਿਬ ਗੁਰਦੁਆਰੇ ਹੀ ਗੁਪਤਵਾਸ ਵਿਚ ੧੯੧੨ ਈ. ਵਿਚ ਗੁਜ਼ਰਿਆ। ਉਹ ਆਪਣੇ ਜਿਉਂਦੇ ਜੀਅ ਕਈ ਦੰਤ ਕਥਾਵਾਂ ਦਾ ਪਾਤਰ ਬਣ ਚੁੱਕਾ ਸੀ। ਅੜਬੰਗੀ ਦੀ ਇਹ ਕੀਰਤੀ ਉਸ ਦੇ ਗਰਾਈਆਂ ਨੂੰ ਦੇਸ਼ ਭਗਤੀ ਦੇ ਮਾਰਗ ਤੇ ਕੁਰਬਾਨੀਆਂ ਕਰਨ ਲਈ ਪ੍ਰੇਰਦੀ ਰਹੀ। ਉਮਰ ਕੈਦ ਕਾਲੇ ਪਾਣੀ ਜਾਇਦਾਦ ਜ਼ਬਤੀ ਦੀ ਸਜ਼ਾ ਭੁਗਤਣ ਵਾਲਾ ਕਿਹਰ ਸਿੰਘ ਪੁੱਤਰ ਨਿਹਾਲ ਸਿੰਘ ਅਤੇ ਕੈਦ ਬਾਅਦ ਦੇਸ਼ ਮੁੜ ਕੇ ਵੀ ਬਾਬਾ ਭਕਨਾ ਹੋਰਾਂ ਨਾਲ ਲੋਕ ਸੇਵਾ ਵਿਚ ਤਾਂ ਉਮਰ ਜੂਝਣ ਵਾਲਾ ਬਾਬਾ ਈਸ਼ਰ ਸਿੰਘ ਵੀ ਮਰਹਾਣੇ ਦਾ ਸੀ।16 ਗ਼ਦਰ ਡਾਇਰੈਕਟਰੀ ਮੁਤਾਬਿਕ ਸੁੱਚਾ ਸਿੰਘ ਵੀ ਇਸੇ ਪਿੰਡ ਦਾ ਇਕ ਹੋਰ ਗਦਰੀ ਸੀ।

ਗ਼ਦਰੀ ਦੇਸ਼ ਭਗਤ, ਕੂਕਾ ਅੰਦੋਲਨ ਦਾ ਕਿੰਨਾ ਉਚ ਮੁਲੰਕਣ ਕਰਦੇ ਸਨ, ਇਸ ਗੱਲ ਤੋਂ ਪਤਾ ਲੱਗਦਾ ਹੈ ਕਿ ਭਾਈ ਈਸ਼ਰ ਸਿੰਘ ਗੁਰਮ, ਪੁੱਤਰ ਸਾਹਿਬ ਸਿੰਘ ਗੁਰਮ, ਪਿੰਡ ਗੁਰਮ (ਲੁਧਿਆਣਾ) ਜੋ ੧੯੧੫ ਈ. ਵਿਚ ਅਮਰੀਕਾ ਗਿਆ ਸੀ, ਉਸਨੇ ਲਾਹੌਰ ਦੇ ਸ. ਗੁਪਾਲ ਸਿੰਘ ਖਾਲਸਾ ਤੋਂ ਨਾ ਕੇਵਲ ਕੂਕਾ ਇਤਿਹਾਸ ਨਾਲ ਸਬੰਧਿਤ ਕਿਤਾਬਾਂ ਮੰਗ ਭੇਜੀਆਂ, ਸਗੋਂ ਬਰਮਾ ਅਦਨ, ਅੰਡੇਮਾਨ ਆਦਿ ਥਾਵਾਂ ਤੇ ਲਿਜਾਏ ਗਏ ਕੂਕਾ ਸੂਰਬੀਰਾਂ ਦੀ ਲਿਸਟ ਵੀ ਮੰਗੀ ਤਾਂ ਕਿ ਗ਼ਦਰ-ਤਹਿਰੀਕ ਲਿਖਣ ਸਮੇਂ, ਉਹ ਕੂਕਿਆਂ ਦਾ ਹਵਾਲਾ ਦੇ ਸੱਕੇ।17

ਇਹ ਗ਼ਦਰੀਆਂ ਵਲੋਂ ਕੂਕਾ ਅੰਦੋਲਨ ਪ੍ਰਤੀ ਵਿਖਾਇਆ ਸਤਿਕਾਰ ਹੀ ਸੀ ਜਿਸ ਕਾਰਨ, ਫਰਵਰੀ ਮਾਰਚ ੧੯੨੮ ਦੇ ਦਿੱਲੀ ਤੋਂ ਛਪਣ ਵਾਲੇ ਹਿੰਦੀ 'ਮਹਾਂਰਥੀ' ਵਿਚ, 'ਸ਼ਹੀਦ' ਭਗਤ ਸਿੰਘ ਨੇ, ਕੂਕਾ ਵਿਦਰੋਹ ਬਾਰੇ ਦੋ ਸ਼ਾਨਦਾਰ ਲੇਖ ਲਿਖੇ ਸਨ। ਸ. ਅਜੀਤ ਸਿੰਘ ਜੀ ਦੀ ਆਤਮ ਕਥਾ ਵਿਚ ਦਰਜ ਹੈ ਕਿ ਭਗਤ ਸਿੰਘ ਦੀ ਮਾਤਾ ਵਿਦਿਆਵਤੀ ਰੋਜ਼ਾਨਾ "ਚੰਡੀ ਦੀ ਵਾਰ" ਦਾ ਪਾਠ ਕਰਿਆ ਕਰਦੀ ਸੀ। "ਚੰਡੀ ਦੀ ਵਾਰ" ਨੂੰ ਆਪਣੇ ਸਿੱਖਾਂ ਲਈ ਰੋਜ਼ਾਨਾ ਨਿਤਨੇਮ ਦਾ ਹਿੱਸਾ ਬਨਾਉਣ ਵਾਲੇ ਹੁਕਮ ਤਾਂ ਸਤਿਗੁਰੂ ਰਾਮ ਸਿੰਘ ਦੇ ਹੁਕਮਨਾਮਿਆਂ ਵਿਚ ਦਰਜ ਹਨ। ਨਿਸ਼ਚੇ ਹੀ ਸ਼ਹੀਦ ਦਾ ਪਰਿਵਾਰ ਦਾਦੇ ਅਰਜਨ ਸਿੰਘ ਦੇ ਭਾਈ ਸੁਰਜਨ ਸਿੰਘ ਦੇ ਕੂਕਾ ਰਹੇ ਹੋਣ ਕਾਰਨ, ਨਾਮਧਾਰੀ ਪ੍ਰਭਾਵ ਵਾਲਾ ਸੀ।

ਚਲਦਾ...

# ਜਗਦੇ-ਬੁਝਦੇ ਦੀਵੇ



—ਵਰਿਆਮ ਸਿੰਘ ਸੰਧੂ

"ਜੇ ਤੁਸੀਂ ਸਾਨੂੰ ਆਗਿਆ ਦਿਓ ਤਾਂ ਅਸੀਂ ਸਾਰੇ ਸਮੂਹਿਕ ਰੂਪ ਵਿੱਚ ਚੋਣ ਕਮੇਟੀ ਕੋਲ ਜਾ ਕੇ ਇਹ ਆਖਣ ਲਈ ਤਿਆਰ ਹਾਂ ਕਿ ਜੇ ਚੋਣ-ਕਮੇਟੀ ਵਰਿਆਮ ਸਿੰਘ ਸੰਧੂ ਹੁਰਾਂ ਨੂੰ ਰੱਖਣ ਦੀ ਗਰੰਟੀ ਦਿੰਦੀ ਹੈ ਤਾਂ ਸਾਡੇ ਵਿੱਚੋਂ ਕੋਈ ਵੀ ਇੰਟਰਵਿਊ ਲਈ ਪੇਸ਼ ਨਹੀਂ ਹੋਏਗਾ।"

ਇਹ ਕੋਈ ਛੋਟੀ ਪੇਸ਼ਕਸ਼ ਨਹੀਂ ਸੀ। ਬੇਰੁਜ਼ਗਾਰੀ ਦੇ ਇਸ ਯੁਗ ਵਿੱਚ ਉਹ ਖ਼ੁਦ ਮੇਰੀ ਖ਼ਾਤਰ ਇੰਟਰਵਿਊ ਨਾ ਦੇਣ ਲਈ ਤਿਆਰ ਸਨ, ਪਰ ਮੇਰੀ ਚੋਣ ਹੋਈ ਵੇਖਣਾ ਚਾਹੁੰਦੇ ਸਨ। ਉਹਨਾਂ ਦੀ ਇਸ ਪੇਸ਼ਕਸ਼ ਨੇ ਮੇਰਾ ਮਨ ਜਿੱਤ ਲਿਆ। ਕਿਸੇ ਲੇਖਕ ਲਈ ਉਸਦੀਆਂ ਲਿਖਤਾਂ ਦਾ ਇਸ ਤੋਂ ਵੱਡਾ ਕੀ ਸਨਮਾਨ ਹੋ ਸਕਦਾ ਸੀ! ਉਹਨਾਂ ਨੂੰ ਤਾਂ ਮੈਂ ਕਹਿ ਦਿੱਤਾ, "ਤੁਹਾਡੀ ਬਹੁਤ ਹੀ ਮਿਹਰਬਾਨੀ ਸੱਜਣੋ! ਜੇ ਚੋਣ-ਕਮੇਟੀਆਂ ਤੁਹਾਡੇ ਜਿੰਨੀਆਂ ਹੀ ਕਦਰ-ਸਨਾਸ਼ ਹੁੰਦੀਆਂ ਤਾਂ ਮੈਂ ਹੁਣ ਤੱਕ ਸਕੂਲ ਮਾਸਟਰੀ ਨਾ ਕਰਦਾ ਹੁੰਦਾ! ਕਮੇਟੀਆਂ ਤਾਂ ਆਪਣੀ ਮਰਜ਼ੀ ਅਨੁਸਾਰ ਹੀ ਫ਼ੈਸਲਾ ਕਰਨਗੀਆਂ। ਪਰ ਤੁਹਾਡੇ ਇਸ ਮੁਹੱਬਤੀ-ਇਸ਼ਾਰੇ ਨੇ ਮੈਨੂੰ ਜੋ ਮਾਣ ਦਿੱਤਾ ਹੈ, ਉਹ ਮੇਰਾ ਉਮਰ ਭਰ ਦਾ ਸਰਮਾਇਆ ਬਣ ਗਿਆ ਹੈ।

ਅੱਜ ਵੀ ਉਹਨਾਂ ਦੀ ਸੁਹਿਰਦ ਪੇਸ਼ਕਸ਼ ਯਾਦ ਕਰਦਾ ਹਾਂ ਤਾਂ ਧੁਰ ਅੰਦਰ ਤੱਕ ਹਲੂਣਿਆ ਜਾਂਦਾ ਹਾਂ।

ਇਸ ਇੰਟਰਵੀਊ ਵਿੱਚ ਹਾਜ਼ਰ ਹੋਇਆ ਤਾਂ ਅੱਗੇ ਚੋਣ-ਕਮੇਟੀ ਵਿੱਚ ਜੋਗਿੰਦਰ ਸਿੰਘ ਪੁਆਰ ਨੂੰ ਬੈਠਾ ਵੇਖ ਕੇ ਹੈਰਾਨ ਹੋਇਆ। ਅਜੇ ਪਿਛਲੇ ਦਿਨੀ ਹੀ ਉਸਨੂੰ ਮਿੱਤਰਤਾ ਦੇ ਮਾਣ ਨਾਲ ਕਿਹਾ ਸੀ ਕਿ ਮੈਂ ਆਪਣੇ ਸੁਭਾਅ ਅਨੁਸਾਰ ਕਿਸੇ ਵੀ ਚੋਣ-ਕਮੇਟੀ ਦੇ ਮੈਂਬਰ ਦਾ ਨਾ ਪਤਾ ਕਰਨਾ ਹੈ ਤੇ ਨਾ ਹੀ ਕਿਸੇ ਨੂੰ ਤਰਲਾ ਮਾਰਨਾ ਹੈ। ਜੇ ਉਹ ਚਾਹੁੰਦੇ ਹਨ ਕਿ ਮੈਂ ਇੰਟਰਵੀਊ 'ਤੇ ਜਾਵਾਂ ਤਾਂ 'ਉਤਲੀ' ਜ਼ਿੰਮੇਵਾਰੀ ਵੀ ਉਹਨਾਂ ਦੀ ਹੀ ਹੋਵੇਗੀ। ਉਹ ਮੁਸਕਰਾਇਆ ਸੀ ਤੇ ਮੈਨੂੰ ਕਹਿਣ ਲੱਗਾ ਕਿ ਤੂੰ ਮੇਰੇ ਨਾਲ ਇੱਕ ਵਾਰ ਜਾ ਕੇ ਕਾਲਜ ਦੇ ਪ੍ਰਿੰਸੀਪਲ ਨੂੰ ਜ਼ਰੂਰ ਮਿਲ ਲੈ ਤਾਕਿ ਉਸਨੂੰ ਇਤਬਾਰ ਹੋ ਸਕੇ ਕਿ ਤੂੰ ਇੰਟਰਵੀਊ ਤੇ ਆ ਰਿਹੈਂ। ਪੁਆਰ ਉਦੋਂ ਲਾਇਲਪੁਰ ਖ਼ਾਲਸਾ ਕਾਲਜ ਦੀ ਸਟਾਫ਼ ਕਾਲੋਨੀ ਵਿੱਚ ਪ੍ਰਿੰਸੀਪਲ ਰਾਜਾ ਹਰਨਰਿੰਦਰ ਸਿੰਘ ਦੇ ਗੁਆਂਢ ਹੀ ਰਹਿੰਦਾ ਸੀ। ਪ੍ਰਿੰਸੀਪਲ ਨੇ ਕਿਹਾ, "ਜੇ ਤੁਹਾਡੇ ਮਿੱਤਰ ਪੁਆਰ ਤੇ ਹਲਵਾਰਵੀ ਦੀ ਇੱਛਾ ਹੈ ਕਿ ਤੁਸੀਂ ਇਸ ਕਾਲਜ ਵਿੱਚ ਆਵੋ ਤਾਂ ਜ਼ਰੂਰ ਆਵੋਗੇ। ਤੁਸੀਂ ਹੁਣ ਇਹ ਵਿਚਾਰ ਕਰ ਲਓ ਕਿ ਸਕੂਲ ਦੀ ਡਿਊਟੀ ਤੋਂ ਕਿਵੇਂ ਵਿਹਲਾ ਹੋ ਕੇ ਏਥੇ ਆਉਣਾ ਹੈ। ਇੰਗਲੈਂਡ ਜਾਂਦਾ ਹੋਇਆ ਢੇਸੀ ਵੀ ਤੁਹਾਡੇ ਬਾਰੇ ਮੈਨੂੰ ਆਖ ਗਿਆ ਸੀ।"

ਇਸ ਵਾਰੀ ਮੇਰਾ ਚੁਣੇ ਜਾਣਾ ਕੋਈ ਰਹੱਸ ਨਹੀਂ ਸੀ ਰਹਿ ਗਿਆ। ਇਹ ਚੋਣ ਵੀ 'ਪਹਿਲਾਂ ਹੀ ਬੰਦੇ ਰੱਖੇ ਹੋਣ' ਵਾਲੀ ਅਕਾਦਮਿਕ ਜਗਤ ਦੀ ਜਾਣੀ-ਪਛਾਣੀ ਰਵਾਇਤ ਦਾ ਹੀ ਹਿੱਸਾ ਸੀ। ਇਸ ਵਿੱਚ ਮੇਰੀ ਯੋਗਤਾ ਨਾਲੋਂ ਮੇਰੇ ਦੋਸਤਾਂ ਦੀ ਅਕਾਦਮਿਕ ਹਲਕਿਆਂ ਵਿੱਚ ਜਾਣ-ਪਛਾਣ ਅਤੇ ਪਹੁੰਚ ਹੀ ਸਹਾਈ ਹੋਈ ਸੀ! ਜਿਹੜੀਆਂ ਮੇਰੀਆਂ ਲਿਖਤਾਂ 'ਕੋਈ ਅਰਥ ਨਹੀਂ ਸਨ ਰੱਖਦੀਆਂ'; ਓਹੋ ਹੀ ਲਿਖਤਾਂ ਇਸ ਇੰਟਰਵੀਊ ਵਿੱਚ ਅਰਥਵਾਨ ਹੋ ਗਈਆਂ ਸਨ। ਇਸ ਇੰਟਰਵੀਊ ਵਿੱਚ ਵੀ ਡੀ ਪੀ ਆਈ ਦਾ ਮੁਖ ਨੁਮਾਇੰਦਾ ਅੰਮ੍ਰਿਤਸਰ ਕਾਲਜ ਵਿਚਲੀ ਇੰਟਰਵੀਊ ਵਾਲਾ ਵਿਦਵਾਨ ਹੀ ਸੀ ਤੇ ਉਹਨੇ ਮੇਰੀ ਚੰਗੀ ਇੰਟਰਵੀਊ ਦੇ ਬਾਵਜੂਦ ਏਥੇ ਵੀ ਕਿਹਾ ਕਿ ਸਕੂਲ ਮਾਸਟਰ ਨੂੰ ਨੌਕਰੀ ਦੇਣ ਨਾਲੋਂ ਕਿਸੇ ਹੋਰ ਕੈਂਡੀਡੇਟ ਨੂੰ ਵਿਚਾਰ ਲਿਆ ਜਾਵੇ! ਪਰ ਦੂਜੇ ਸਾਰੇ ਮੈਂਬਰਾਂ ਦੀ ਰਾਇ ਸੀ, ਏਡੇ 'ਨਾਂ ਵਾਲੇ ਲੇਖਕ' ਦੇ ਇਸ ਕਾਲਜ ਵਿੱਚ ਆਉਣ ਨਾਲ ਤਾਂ ਕਾਲਜ ਦਾ ਮਾਣ ਵਧੇਗਾ! ਇਹ ਗੱਲ ਸਾਡੇ ਕਾਲਜ ਦੀ ਗਵਰਨਿੰਗ ਕੌਂਸਲ ਦੇ ਪ੍ਰਧਾਨ ਬਲਬੀਰ ਸਿੰਘ ਨੇ ਸਾਹਿਤ ਅਕਾਦਮੀ ਦਾ ਪੁਰਸਕਾਰ ਮਿਲਣ 'ਤੇ ਕਾਲਜ ਵੱਲੋਂ ਕੀਤੇ ਮੇਰੇ ਸਨਮਾਨ-ਸਮਾਗਮ ਵਿੱਚ ਸਟੇਜ ਉੱਤੇ ਮੇਰੀ ਪਰਸੰਸਾ ਵਿੱਚ ਬੋਲਦਿਆਂ ਖ਼ੁਦ ਦੱਸੀ ਸੀ।

ਇਸਤੋਂ ਬਾਅਦ ਮੈਂ ਫੇਰ ਕਿਸੇ ਵੀ ਇੰਟਰਵੀਊ 'ਤੇ ਜਾਣ ਦੀ ਚਾਹ ਨਾ ਕੀਤੀ ਭਾਵੇਂ ਕਿ ਕਿਸੇ ਕਾਲਜ ਦਾ ਪ੍ਰਿੰਸੀਪਲ ਬਣਨ ਜਾਂ ਕਿਸੇ ਯੂਨੀਵਰਸਿਟੀ ਵਿੱਚ ਰੀਡਰ ਲੱਗਣ ਦੀਆਂ ਪੂਰੀਆਂ 'ਸੰਭਾਵਨਾਵਾਂ' ਹੋਣ ਕਰ ਕੇ ਮਿੱਤਰਾਂ ਵੱਲੋਂ ਸਦਾ ਬੜਾ ਜ਼ੋਰ

ਲਾਇਆ ਜਾਂਦਾ ਰਿਹਾ।

ਇਹ ਸਾਰੀ ਕਹਾਣੀ ਪਾਉਣ ਤੋਂ ਮੇਰਾ ਮਤਲਬ ਹੈ ਕਿ ਸਿਰਜਣਾਤਮਕ ਲੇਖਕਾਂ ਨੂੰ ਯੂਨੀਵਰਸਿਟੀਆਂ ਵਿੱਚ ਬੈਠੇ ਬਹੁਤੇ ਵਿਦਵਾਨ 'ਖੋਜ ਕਰਨ ਜਾਂ ਪੜ੍ਹਾ ਸਕਣ' ਦੇ ਯੋਗ ਹੀ ਨਹੀਂ ਸਮਝਦੇ! ਇਸ ਕੰਮ ਨੂੰ ਉਹ ਆਪਣੇ ਅਧਿਕਾਰ ਖੇਤਰ ਦੀ ਚੀਜ਼ ਹੀ ਸਮਝਦੇ ਹਨ। ਇਸ ਪਿੱਛੇ ਇੱਕ ਕਾਰਨ ਤਾਂ ਸਿਰਜਣਾਤਮਕ ਲੇਖਕ ਨੂੰ ਉਹਨਾਂ ਨਾਲੋਂ ਵੱਧ ਮਿਲਣ ਵਾਲੀ ਸੋਭਾ ਵੀ ਹੋ ਸਕਦੀ ਹੈ। ਵਿਦਿਅਕ ਅਦਾਰਿਆਂ ਵਿੱਚ ਕੁਰਸੀਆਂ 'ਤੇ ਬੈਠੇ ਵਿਦਵਾਨ ਆਪਣੇ ਨਾਲੋਂ ਵੱਧ ਕਿਸੇ ਹੋਰ ਨੂੰ ਸੋਭਾ ਦਾ ਪਾਤਰ ਮੰਨਣ ਜਾਂ ਬਰਦਾਸ਼ਤ ਕਰਨ ਲਈ ਤਿਆਰ ਨਹੀਂ ਹੁੰਦੇ। ਦੂਜੀ ਗੱਲ ਇਹ ਵੀ ਕੁੱਝ ਹੱਦ ਤੱਕ ਸਹੀ ਹੈ ਕਿ ਆਮ ਸਿਰਜਣਾਤਮਕ ਲੇਖਕ ਜ਼ਰੂਰੀ ਨਹੀਂ ਕਿ 'ਖੋਜ ਕਰਨ ਜਾਂ ਪੜ੍ਹਾ ਸਕਣ' ਦੀਆਂ ਸਾਰੀਆਂ ਖੂਬੀਆਂ ਦਾ ਮਾਲਕ ਹੀ ਹੋਵੇ! ਪਰ ਜੇ ਉਸ ਕੋਲ ਕਾਲਜਾਂ ਜਾਂ ਯੂਨੀਵਰਸਿਟੀਆਂ ਵਿੱਚ ਪੜ੍ਹਾਉਣ ਵਾਲੇ ਵਿਦਵਾਨਾਂ ਵਾਲੀ ਬਰਾਬਰ ਦੀ ਅਕਾਦਮਿਕ ਯੋਗਤਾ ਹੈ ਤਾਂ ਉਸਨੂੰ ਸਿਰਫ਼ ਸਿਰਜਣਾਤਮਕ ਲੇਖਕ ਹੋਣ ਕਰਕੇ ਹੀ ਇਸ ਮੌਕੇ 'ਤੋਂ ਵਾਂਝਿਆਂ ਕਿਉਂ ਰੱਖਿਆ ਜਾਵੇ!

ਮੌਕਾ ਮਿਲਣ 'ਤੇ ਬੰਦਾ ਆਪਣੇ ਅੰਦਰ ਸੁੱਤੀਆਂ ਸੰਭਾਵਨਾਵਾਂ ਨੂੰ ਜਗਾ ਸਕਣ ਦੀ ਸਮਰੱਥਾ ਵੀ ਰੱਖਦਾ ਹੈ। ਮੈਂ ਆਪਣੇ ਹਵਾਲੇ ਨਾਲ ਗੱਲ ਕਰ ਸਕਦਾ ਹਾਂ। ਕਾਲਜ ਵਿੱਚ ਜਾ ਕੇ ਮੈਂ ਫ਼ੈਸਲਾ ਕਰ ਲਿਆ ਕਿ ਏਥੇ ਵੀ ਆਪਣੇ ਆਪ ਨੂੰ ਆਪਣੀ ਮਿਹਨਤ ਨਾਲ ਬਹੁਤ ਚੰਗੇ ਅਧਿਆਪਕ ਵਜੋਂ ਸਥਾਪਤ ਕਰਨਾ ਹੈ। ਮੈਂ ਪੂਰੀ ਤਿਆਰੀ ਨਾਲ ਜਮਾਤ ਵਿੱਚ ਜਾਂਦਾ ਤੇ ਆਪਣੇ ਵਿਸ਼ੇ 'ਤੇ ਪੂਰੇ ਅਧਿਕਾਰ ਨਾਲ ਬੋਲਦਾ। ਆਪਣੇ ਮੂੰਹ ਮੀਆਂ ਮਿੱਠੂ ਬਣਨਾ ਤਾਂ ਚੰਗਾ ਨਹੀਂ ਲੱਗਦਾ। ਕਿਹੋ ਜਿਹਾ ਅਧਿਆਪਕ ਸਾਂ ਇਸ ਬਾਰੇ ਤਾਂ ਮੇਰੇ ਵਿਦਿਆਰਥੀ ਹੀ ਬਿਹਤਰ ਦੱਸ ਸਕਦੇ ਹਨ। ਪਰ ਇੱਕ ਉਦਾਹਰਣ ਜ਼ਰੂਰ ਦੇਣਾ ਚਾਹੁੰਦਾ ਹਾਂ। ਨਵੇਂ ਸਾਲ ਲਈ ਐੱਮ ਏ ਦੇ ਦਾਖ਼ਲੇ ਹੋ ਰਹੇ ਸਨ। ਇਹਨੀ ਦਿਨੀ ਕਾਲਜ ਵਿੱਚ ਈਵਨਿੰਗ ਦੀਆਂ ਜਮਾਤਾਂ ਵੀ ਸ਼ੁਰੂ ਹੋ ਚੁੱਕੀਆਂ ਸਨ। ਅਸੀਂ ਪੰਜਾਬੀ ਵਿਭਾਗ ਵਿੱਚ ਬੈਠੇ ਹੋਏ ਸਾਂ। ਇੱਕ ਵਿਦਿਆਰਥੀ ਅੰਦਰ ਆਇਆ ਤਾਂ ਮੁਖੀ ਨਿਰੰਜਨ ਸਿੰਘ ਢੇਸੀ ਨੇ ਉਸਨੂੰ ਕਿਹਾ ਕਿ ਸਵੇਰ ਦੀ ਕਲਾਸ ਦੀਆਂ ਸੀਟਾਂ ਲਗਭਗ ਮੁਕੰਮਲ ਹੋ ਚੁੱਕੀਆਂ ਹਨ ਇਸ ਲਈ ਉਸਨੂੰ ਦਾਖ਼ਲਾ ਈਵਨਿੰਗ ਕਲਾਸ ਵਿੱਚ ਹੀ ਮਿਲ ਸਕਦਾ ਹੈ। ਵਿਦਿਆਰਥੀ ਬੜੇ ਭਰੋਸੇ ਨਾਲ ਕਹਿਣ ਲੱਗਾ, "ਜੀ ਭਾਵੇਂ ਮੋਰਨਿੰਗ 'ਚ ਦਿਓ ਤੇ ਭਾਵੇਂ ਈਵਨਿੰਗ ਵਿਚ; ਦਾਖ਼ਲ ਮੈਂ ਏਥੇ ਹੀ ਹੋਣਾ ਹੈ।"

ਢੇਸੀ ਨੇ ਪੁੱਛਿਆ ਕਿ ਏਥੇ ਏਡੀ ਕਿਹੜੀ ਵਿਸ਼ੇਸ਼ ਗੱਲ ਹੈ ਜੋ ਉਹ ਏਸੇ ਹੀ ਕਾਲਜ ਵਿੱਚ ਦਾਖ਼ਲ ਹੋਣ ਲਈ ਜ਼ੋਰ ਦੇ ਰਿਹਾ ਹੈ!

"ਜੀ ਇਸ ਕਾਲਜ ਵਿੱਚ ਵਰਿਆਮ ਸੰਧੂ ਹੁਰੀਂ ਪੜ੍ਹਾਉਂਦੇ ਹਨ।"

"ਸੰਧੂ ਹੁਰਾਂ ਨੂੰ ਮਿਲਿਆ ਹੋਇਐਂ? ਜਾਣਦਾ ਏਂ ਉਹਨਾਂ ਨੂੰ?" ਢੇਸੀ ਨੇ ਫਿਰ ਪੁੱਛਿਆ ਤਾਂ ਉਸਨੇ ਕਿਹਾ, "ਨਹੀਂ ਜੀ; ਨਾ ਵੇਖਿਆ ਹੋਇਐ ਤੇ ਨਾ ਹੀ ਉਹਨਾਂ ਨੂੰ ਮਿਲਿਆ ਹੋਇਆ ਹਾਂ। ਪਰ ਉਹਨਾਂ ਬਾਰੇ ਸੁਣਿਆਂ ਤੇ ਪੜ੍ਹਿਆ ਹੋਇਆ ਬਹੁਤ ਹੈ!"

"ਔਹ ਬੈਠੇ ਈ ਫਿਰ ਸੰਧੂ ਸਾਹਿਬ"। ਢੇਸੀ ਨੇ ਮੇਰੇ ਵੱਲ ਇਸ਼ਾਰਾ ਕੀਤਾ। ਮੁੰਡਾ ਲਪਕ ਕੇ ਮੇਰੇ ਗੋਡਿਆਂ ਨੂੰ ਹੱਥ ਲਾਉਣ ਲਈ ਅੱਗੇ ਵਧਿਆ।

ਕਹਿੰਦੇ ਤਾਂ ਹਰ ਸਾਲ ਮੈਨੂੰ ਕਈ ਵਿਦਿਆਰਥੀ ਵਿਦਿਆਰਥਣਾ ਸਨ ਕਿ ਉਹ ਇਸ ਕਾਲਜ ਵਿੱਚ ਮੇਰੇ ਕਰਕੇ ਦਾਖ਼ਲ ਹੋਏ ਨੇ ਪਰ ਅੱਜ ਇਹ ਨਜ਼ਾਰਾ ਮੈਂ ਆਪਣੀ ਅੱਖੀਂ ਵੇਖ ਲਿਆ ਸੀ।

ਜਿੱਥੋਂ ਤੱਕ ਖੋਜ-ਕਾਰਜ ਦਾ ਸੰਬੰਧ ਹੈ ਮੇਰੀ ਕੁਲਵੰਤ ਸਿੰਘ ਵਿਰਕ ਦੀ ਕਹਾਣੀ-ਕਲਾ ਬਾਰੇ ਛਪੀ ਪੁਸਤਕ ਪੜ੍ਹ ਕੇ ਵਿਰਕ ਨੇ ਕਿਸੇ ਇੰਟਰਵੀਊ ਵਿੱਚ ਆਪਣੇ ਬਾਰੇ ਹੋਏ ਸਾਰੇ ਖੋਜ-ਕਾਰਜ ਨਾਲੋਂ ਮੇਰੇ ਕੰਮ ਨੂੰ ਬਿਹਤਰ ਮੰਨਿਆਂ ਸੀ। ਏਸੇ ਤਰ੍ਹਾਂ ਆਪਣੀਆਂ ਕਹਾਣੀਆਂ ਬਾਰੇ ਮਹਿੰਦਰ ਸਿੰਘ ਸਰਨਾ ਨੇ ਮੇਰੇ ਵੱਲੋਂ ਲਿਖਿਆ ਲੰਮਾਂ ਲੇਖ ਪੜ੍ਹ ਕੇ ਮੈਨੂੰ ਚਿੱਠੀ ਲਿਖੀ ਸੀ, "ਤੁਹਾਡੇ ਵਰਗੇ ਸੰਵੇਦਨਸ਼ੀਲ ਤੇ ਸਾਹਿਤ ਦੀ ਡੂੰਘੀ ਸੂਝ ਰੱਖਣ ਵਾਲੇ ਲੇਖਕ ਵੱਲੋਂ ਮੇਰੀਆਂ ਕਹਾਣੀਆਂ ਨੂੰ ਏਨੀ ਬਰੀਕੀ ਨਾਲ ਪੜ੍ਹਕੇ ਉਹਨਾਂ ਦੀ ਅਜਿਹੀ ਵਿਆਖਿਆ ਕਰਨਾ ਮੇਰੇ ਲਈ ਸਾਹਿਤ ਅਕਾਦਮੀ ਦਾ ਇਨਾਮ ਪ੍ਰਾਪਤ ਕਰਨ ਨਾਲੋਂ ਕਿਸੇ ਤਰ੍ਹਾਂ ਵੀ ਘੱਟ ਨਹੀਂ!" ਉਦੋਂ ਅਜੇ ਉਸਨੂੰ ਸਾਹਿਤ ਅਕਾਦਮੀ ਦਾ ਪੁਰਸਕਾਰ ਨਹੀਂ ਸੀ ਮਿਲਿਆ। ਮੈਂ ਆਪਣੇ ਓਸੇ ਲੇਖ ਵਿੱਚ ਅਜਿਹੇ ਚੰਗੇ ਕਹਾਣੀਕਾਰ ਨੂੰ ਹੁਣ ਤੱਕ ਵਿਸਾਰੀ ਰੱਖਣ ਲਈ ਸਾਹਿਤ ਅਕਾਦਮੀ ਦੇ ਕਰਤਿਆਂ-ਧਰਤਿਆਂ ਨੂੰ ਮਿਹਣਾ ਵੀ ਮਾਰਿਆ ਸੀ। ਉਸਤੋਂ ਅਗਲੇ ਸਾਲ ਹੀ ਉਸਨੂੰ ਇਹ ਪੁਰਸਕਾਰ ਵੀ ਮਿਲ ਗਿਆ।

# ਗੰਢਾ



ਡਾ: ਹਰਸ਼ਿੰਦਰ ਕੌਰ, ਐਮ ਡੀ,
ਬੱਚਿਆਂ ਦੀ ਮਾਹਿਰ

ਅੱਖਾਂ 'ਚੋਂ ਹੰਝੂ ਕਢਾਉਣ ਵਾਲਾ, ਜੇਬਾਂ ਨੂੰ ਚੂਨਾ ਲਾਉਣ ਵਾਲਾ ਤੇ ਸਰਕਾਰਾਂ ਦੇ ਗੋਡੇ ਟੇਕਾਉਣ ਵਾਲਾ ਇਹ ਗੰਢਾ (ਪਿਆਜ਼) ਆਪਣੇ ਅੰਦਰ ਢੇਰ ਸਾਰੇ ਗੁਣ ਲੁਕਾਈ ਬੈਠਾ ਹੈ। ਵਿਟਾਮਿਨ ਸੀ, ਵਿਟਾਮਿਨ ਬੀ6, ਫਾਈਬਰ, ਮੋਲੀਬਿਡਨਮ, ਮੈਂਗਨੀਜ਼, ਫੋਲੇਟ, ਪੋਟਾਸ਼ੀਅਮ, ਤੇ ਟਰਿਪਟੋਫੈਨ ਨਾਲ ਭਰਪੂਰ ਗੰਢਾ ੫੦੦੦ ਸਾਲ ਪਹਿਲਾਂ ਤੋਂ ਉਗਾਇਆ ਜਾ ਰਿਹਾ ਹੈ।

ਗੰਢੇ ਦੀ ਮਹੱਤਾ ਏਸੇ ਤੋਂ ਸਮਝ ਆ ਸਕਦੀ ਹੈ ਕਿ ਈਜਿਪਟ ਵਿਖੇ ਪਿਰਾਮਿਡ ਬਣਾਉਣ ਵਾਲਿਆਂ ਨੂੰ ਪੈਸਿਆਂ ਦੀ ਥਾਂ ਗੰਢੇ ਹੀ ਰੋਜ਼ਾਨਾ ਦੀ ਮਿਹਨਤ ਵਜੋਂ ਦਿੱਤੇ ਜਾਂਦੇ ਸਨ। ਸਿਰਫ਼ ਇਹੀ ਨਹੀਂ ਬਲਕਿ ਟੂਟਨਖੇਮਨ ਵਰਗੇ ਰਾਜੇ ਦੇ ਪਿਰਾਮਿਡ ਵਿਚ ਵੀ ਗੰਢੇ ਰੱਖੇ ਗਏ ਸਨ ਤਾਂ ਜੋ ਇਹ ਕੁਦਰਤੀ ਨਿਆਮਤ ਜੋ ਰੱਬੀ ਦਾਤ ਮੰਨੀ ਜਾਂਦੀ ਸੀ, ਰਾਜੇ ਨੂੰ ਮਰਨ ਤੋਂ ਬਾਅਦ ਵੀ ਨਸੀਬ ਹੁੰਦੀ ਰਹੇ!

ਛੇਵੀਂ ਸਦੀ ਵਿਚ ਗੰਢੇ ਦਵਾਈ ਵਜੋਂ ਵਰਤੇ ਜਾਂਦੇ ਰਹੇ ਹਨ। ਹੱਦੋਂ ਵਧ ਸਸਤੇ ਹੋਣ ਸਦਕਾ ਸਦੀਆਂ ਤੋਂ ਲੋਕ ਸੁੱਕੀ ਰੋਟੀ ਨਾਲ ਗੰਢਾ ਭੰਨ ਕੇ ਉਸ ਵਿੱਚੋਂ ਨਰਮ ਹਿੱਸਾ ਕੱਢ ਕੇ ਖਾਂਦੇ ਰਹੇ ਅਤੇ ਕੋਲੰਬਸ ਸੁਆਦ ਦਾ ਮਾਰਿਆ ਇਨ੍ਹਾਂ ਨੂੰ ਵੈਸਟ ਇੰਡੀਜ਼ ਵਿਖੇ ਲੈ ਕੇ ਗਿਆ। ਹੁਣ ਤਕ ਭਾਰਤ ਤੋਂ ਇਲਾਵਾ ਚੀਨ, ਅਮਰੀਕਾ, ਰੂਸ ਤੇ ਸਪੇਨ ਵਿਚ ਗੰਢੇ ਉਗਾਏ ਜਾ ਰਹੇ ਹਨ। ਇਹ ਵੱਖਰੀ ਗੱਲ ਹੈ ਕਿ ਇਨ੍ਹਾਂ ਦੀ ਕੀਮਤ ਹੁਣ ਕਦੇ ਅਸਮਾਨੀਂ ਪਹੁੰਚ ਜਾਂਦੀ ਹੈ ਤੇ ਕਦੇ ਬੋਰੀਆਂ ਭਰੀਆਂ ਹੋਈਆਂ ਮੰਡੀਆਂ ਵਿਚ ਰੁਲਦੀਆਂ ਦਿਸਦੀਆਂ ਹਨ।

ਗੰਢੇ ਵਿਚਲੇ ਫਲੇਵੋਨਾਇਡ ਜੋ ਅਸਲੀ ਫਾਇਦੇਮੰਦ ਸਾਬਤ ਹੋਏ ਹਨ, ਗੰਢੇ ਦੀਆਂ ਬਾਹਰਲੀਆਂ ਪਰਤਾਂ ਵਿਚ ਹੀ ਹੁੰਦੇ ਹਨ। ਇਸੇ ਲਈ ਛਿੱਲਣ ਲੱਗਿਆਂ ਇਹ ਧਿਆਨ ਰੱਖਣ ਦੀ ਲੋੜ ਹੈ ਕਿ ਗੰਢੇ ਦਾ ਬਾਹਰਲਾ ਪਤਲਾ ਛਿੱਲੜ ਹੀ ਲਾਹਿਆ ਜਾਏ ਨਾ ਕਿ ਬਾਹਰਲੀ ਪਰਤ ਵੀ ਨਾਲ ਹੀ ਸੁੱਟ ਦਿੱਤੀ ਜਾਵੇ!

ਪੋਲੀਫਿਨੋਲ ਗੰਢਿਆਂ ਵਿਚ ਭਰਿਆ ਪਿਆ ਹੈ ਅਤੇ ਬਾਕੀ ਸਬਜ਼ੀਆਂ, ਥੋਮ, ਟਮਾਟਰ, ਗਾਜਰਾਂ ਨਾਲੋਂ ਕਿਤੇ ਵੱਧ ਹੈ।

ਗੰਢਿਆਂ ਵਿੱਚੋਂ ਫ਼ਾਇਦਾ ਲੈਣ ਲਈ ਇਸਦੀ ਵਰਤੋਂ ਬਾਰੇ ਪਤਾ ਹੋਣਾ ਜ਼ਰੂਰੀ ਹੈ। ਜਦੋਂ ਸੂਪ ਬਣਾਉਣ ਲਈ ਗੰਢੇ ਵਰਤੇ ਜਾ ਰਹੇ ਹੋਣ, ਤਾਂ ਮੱਧਮ ਅੱਗ ਵਿਚ ਹੀ ਪਕਾਏ ਜਾਣੇ ਚਾਹੀਦੇ ਹਨ। ਇਸਤਰ੍ਹਾਂ ਗੰਢਿਆਂ ਵਿਚਲਾ ਐਂਟੀਓਕਸੀਡੈਂਟ ਕੁਅੇਰਸੈਟਿਨ (ਫਲੇਵੋਨਾਇਡ) ਆਪਣੇ ਕੁਦਰਤੀ ਰੂਪ ਵਿਚ ਹੀ ਪਾਣੀ ਵਿਚ ਬਾਹਰ ਆ ਜਾਂਦਾ ਹੈ ਜਿਸ ਨਾਲ ਸੂਪ ਰਾਹੀਂ ਪੂਰਾ ਫ਼ਾਇਦਾ ਲਿਆ ਜਾ ਸਕਦਾ ਹੈ। ਤੇਜ਼ ਅੱਗ ਨਾਲ ਇਹ ਫਲੇਵੋਨਾਇਡ ਕੁੱਝ ਖ਼ਰਾਬ ਹੋ ਜਾਂਦੇ ਹਨ ਤੇ ਇਨ੍ਹਾਂ ਦਾ ਅਸਰ ਘੱਟ ਜਾਂਦਾ ਹੈ।

ਇੰਜ ਹੀ ਸਬਜ਼ੀਆਂ ਵਿਚ ਤੜਕਾ ਲਾਉਣ ਲੱਗਿਆਂ ਵੀ ਸੱਤ ਮਿੰਟ ਤੋਂ ਉੱਤੇ ਗੰਢਾ ਭੁੰਨਣਾ ਨਹੀਂ ਚਾਹੀਦਾ। ਇਕ ਚੌਥਾਈ ਇੰਚ ਚੌੜੇ ਜਾਂ ਇਸਤੋਂ ਵੀ ਛੋਟੇ ਕੱਟੇ ਹੋਏ ਗੰਢਿਆਂ ਨੂੰ ਮੱਧਮ ਅੱਗ ਉੱਤੇ ੫ ਮਿੰਟ ਭੁੰਨਣ ਨਾਲ ਉਸ ਵਿਚਲੇ ਫਲੇਵੋਨਾਇਡ ਦਾ ਪੂਰਾ ਫ਼ਾਇਦਾ ਲਿਆ ਜਾ ਸਕਦਾ ਹੈ।

ਤੜਕੇ ਨੂੰ ਸਾੜ੍ਹ ਸਾੜ੍ਹ ਕੇ, ਰਿਨ੍ਹ ਰਿਨ੍ਹ ਕੇ ਮਲੀਦਾ ਬਣਾ ਕੇ ਖਾਣਾ ਸੁਆਦ ਭਾਵੇਂ ਬਣਾ ਲਵੋ ਪਰ ਉਸ ਵਿੱਚੋਂ ਫ਼ਾਇਦੇਮੰਦ ਚੀਜ਼ਾਂ ਦਾ ਸਫ਼ਾਇਆ ਹੋ ਜਾਂਦਾ ਹੈ।

ਥੋਮ ਵਾਂਗ ਹੀ ਗੰਢਾ ਵੀ ਸਲਫਰ ਭਰਪੂਰ ਹੈ ਜਿਸ ਨਾਲ ਇਸ ਵਿੱਚੋਂ ਤਿੱਖੀ ਖ਼ੁਸ਼ਬੋ ਨਿਕਲਦੀ ਹੈ। ਜਰਨਲ ਔਫ ਐਗਰੀਕਲਚਰ ਫੂਡ ਕੈਮ. ਜੁਲਾਈ ੨੦੧੦ ਵਿਚ ਖੋਜ ਛਾਪੀ ਗਈ ਕਿ ਸਬਜ਼ੀਆਂ ਵਿਚ ਥੋਮ ਤੇ ਗੰਢਾ ਪਾਉਣ ਨਾਲ ਖ਼ੁਰਾਕ ਵਿਚਲੇ ਜ਼ਿੰਕ ਤੇ ਲੋਹ ਕਣ ਜ਼ਿਆਦਾ ਮਾਤਰਾ ਵਿਚ ਹਜ਼ਮ ਹੋ ਜਾਂਦੇ ਹਨ।

ਇਸਤੋਂ ਪਹਿਲਾਂ ਕਿ ਗੰਢੇ ਦੇ ਫ਼ਾਇਦਿਆਂ ਬਾਰੇ ਗੱਲ ਕਰੀਏ, ਇਹ ਸਪਸ਼ਟ ਕਰਨਾ ਜ਼ਰੂਰੀ ਹੈ ਕਿ ਬਹੁਗਿਣਤੀ ਖੋਜਾਂ ਜਾਨਵਰਾਂ ਉੱਤੇ ਕੀਤੀਆਂ ਗਈਆਂ ਹਨ ਤੇ ਇਨਸਾਨਾਂ ਉੱਤੇ ਜਿੰਨੀਆਂ ਵੀ ਹੋਈਆਂ ਹਨ ਉਨ੍ਹਾਂ ਵਿੱਚੋਂ ਕਈ ਇੱਕਲੇ ਗੰਢੇ ਉੱਤੇ ਨਹੀਂ ਬਲਕਿ ਸਬਜ਼ੀਆਂ ਵਿਚ ਪਏ ਗੰਢੇ ਸਮੇਤ ਹੋਈਆਂ ਹਨ।

੧. ਦਿਲ ਵਾਸਤੇ ਗੰਢੇ ਕਾਫੀ ਫਾਇਦੇਮੰਦ ਸਾਬਤ ਹੋ ਚੁੱਕੇ ਹਨ ਕਿਉਂਕਿ ਇਹ ਕੋਲੈਸਟਰੋਲ ਘਟਾਉਂਦੇ ਹਨ ਤੇ ਪਲੇਟਲੈਟ ਸੈੱਲਾਂ ਨੂੰ ਆਪੋ ਵਿਚ ਜੁੜ ਕੇ ਨਾੜੀਆਂ ਵਿਚ ਰੋਕਾ ਪਾਉਣ ਤੋਂ ਰੋਕਦੇ ਹਨ। ਇੰਜ ਹਾਰਟ ਅਟੈਕ ਹੋਣ ਤੋਂ ਬਚਾਓ ਹੋ ਜਾਂਦਾ ਹੈ। ਇਹ ਅਸਰ ਗੰਢਿਆਂ ਵਿਚਲੇ ਫਲੇਵੋਨਾਇਡ ਸਦਕਾ ਹੁੰਦਾ ਹੈ।

੨. ਇਨਸਾਨਾਂ ਵਿਚ ਹੋਈ ਖੋਜ ਨੇ ਸਾਬਤ ਕੀਤਾ ਹੈ ਕਿ ਗੰਢੇ ਹੱਡੀਆਂ ਨੂੰ ਮਜ਼ਬੂਤ ਕਰਦੇ ਹਨ। ਅੱਜਕਲ 'ਬੋਨ ਡੈਨਸਿਟੀ' ਦਾ ਬਹੁਤ ਰੌਲਾ ਪਿਆ ਹੋਇਆ ਹੈ ਤੇ ਅਨੇਕ ਟੈਸਟ ਉਸ ਵਾਸਤੇ ਕੀਤੇ ਜਾ ਰਹੇ ਹਨ। ਇਨ੍ਹਾਂ ਟੈਸਟਾਂ ਰਾਹੀਂ ਹੱਡੀਆਂ ਦਾ ਕਮਜ਼ੋਰ ਹੋਣਾ ਲੱਭਿਆ ਜਾਂਦਾ ਹੈ। ਮਾਹਵਾਰੀ ਬੰਦ ਹੋਣ ਤੋਂ ਬਾਅਦ ਔਰਤਾਂ ਦੀਆਂ ਹੱਡੀਆਂ ਛੇਤੀ ਕਮਜ਼ੋਰ ਹੋ ਜਾਂਦੀਆਂ ਹਨ। ਲਗਾਤਾਰ ਗੰਢੇ ਖਾਂਦੇ ਰਹਿਣ ਨਾਲ ਬੋਨ ਡੈਨਸਿਟੀ (ਹੱਡੀਆਂ ਦੀ ਘਣਤਾ) ਠੀਕ ਰਹਿੰਦੀ ਹੈ। ਰੋਜ਼ ਗੰਢੇ ਖਾਣ ਨਾਲ ਪੱਟ ਦੀ ਹੱਡੀ ਜਾਂ ਚੂਲੇ ਦੀ ਹੱਡੀ ਟੁੱਟਣ ਦਾ ਖ਼ਤਰਾ ਵੀ ਘੱਟ ਜਾਂਦਾ ਹੈ।

ਜੇ ਕਦੇ ਕਦਾਈਂ ਜਾਂ ਬਹੁਤ ਥੋੜਾ ਗੰਢਾ ਰੋਜ਼ ਖਾਧਾ ਜਾਵੇ ਤਾਂ ਹੱਡੀ ਟੁੱਟਣ ਦਾ ਖ਼ਤਰਾ ਬਰਕਰਾਰ ਰਹਿੰਦਾ ਹੈ। ਵਾਧੂ ਸਲਫਰ ਹੋਣ ਸਦਕਾ ਗੰਢੇ "ਕੋਨੈਕਟਿਵ ਟਿਸ਼ੂ" ਨੂੰ ਵੀ ਸਿਹਤਮੰਦ ਰੱਖਦੇ ਹਨ।

੩. ਰਿਊਮੇਟਾਇਡ ਆਰਥਰਾਈਟਿਸ (ਜੋੜਾਂ ਦੇ ਦਰਦ) ਅਤੇ ਦਮੇ ਦੇ ਰੋਗ ਵਿਚ ਗੰਢੇ ਫ਼ਾਇਦੇਮੰਦ ਸਾਬਤ ਹੋਏ ਹਨ। ਇਸ ਵਾਸਤੇ ਗੰਢੇ ਨੂੰ ਭੰਨ ਕੇ ਉਸਦੇ ਵਿਚਕਾਰਲੇ ਨਰਮ ਹਿੱਸੇ ਨੂੰ ਵਰਤਣ ਦੀ ਲੋੜ ਹੈ ਜਿਸ ਨਾਲ ਸਰੀਰ ਅੰਦਰਲੇ ਬੀਮਾਰੀਆਂ ਨਾਲ ਲੜਨ ਵਾਲੇ ਸੈੱਲਾਂ ਦੀ ਤਾਕਤ ਵੱਧ ਜਾਂਦੀ ਹੈ। ਥਿੰਦੇ ਵਾਲੇ ਏਸਿਡ (ਫੈਟੀ ਏਸਿਡ) ਵੀ ਘੱਟ ਜਾਂਦੇ ਹਨ।

ਇਕ ਖੋਜ ਦੌਰਾਨ ਚੂਹਿਆਂ ਨੂੰ ਜਦੋਂ ਗੰਢਿਆਂ ਦਾ ਰਸ ਪਿਆਇਆ ਗਿਆ ਤਾਂ ਵੇਖਣ ਵਿਚ ਆਇਆ ਕਿ ਉਨ੍ਹਾਂ ਦੇ ਸਰੀਰ ਅੰਦਰਲੀ ਸ਼ੱਕਰ ਦੀ ਮਾਤਰਾ ਘੱਟ ਗਈ। ਇਸ ਬਾਰੇ ਇਨਸਾਨਾਂ ਵਿਚ ਹਾਲੇ ਤਕ ਪੂਰੀ ਤਰ੍ਹਾਂ ਖੋਜ ਨਹੀਂ ਹੋਈ ਕਿ ਸ਼ੱਕਰ ਰੋਗੀਆਂ ਲਈ ਗੰਢਾ ਕਿੰਨਾ ਕੁ ਫ਼ਾਇਦੇਮੰਦ ਸਾਬਤ ਹੋ ਸਕਦਾ ਹੈ ਪਰ ਸ਼ੱਕਰ ਰੋਗ ਨੂੰ ਪੂਰਾ ਫ਼ਾਇਦਾ ਨਾ ਵੀ ਹੋ ਰਿਹਾ ਹੋਵੇ, ਤਾਂ ਵੀ ਸ਼ੱਕਰ ਰੋਗੀਆਂ ਲਈ ਫ਼ਾਇਦੇਮੰਦ ਜ਼ਰੂਰ ਹੈ ਕਿਉਂਕਿ ਇਸਨੂੰ ਖਾਣ ਨਾਲ ਲਹੂ ਵਿਚ ਸ਼ੱਕਰ ਦੀ ਮਾਤਰਾ ਘੱਟ ਜਾਂਦੀ ਹੈ। ਹਾਲਾਂਕਿ ਥੋਮ ਜਿੰਨਾ ਅਸਰਦਾਰ ਸਾਬਤ ਨਹੀਂ ਹੋਇਆ, ਫਿਰ ਵੀ ਗੰਢਾ ਕੁੱਝ ਹੱਦ ਤਕ ਕੀਟਾਣੂ ਮਾਰਨ ਵਿਚ ਸਹਾਈ ਹੋਇਆ ਹੈ, ਖ਼ਾਸਕਰ ਦੰਦਾਂ ਵਿਚ ਖੋੜਾਂ ਕਰਨ ਵਾਲੇ ਸਟਰੈਪਟੋਕੌਕਸ ਮਿਊਟੈਨਸ ਨੂੰ ਮਾਰਨ ਵਿਚ! ਇੰਜ ਹੀ ਮਸੂੜਿਆਂ ਦੇ ਰੋਗਾਂ ਨੂੰ ਵੀ ਘਟਾਉਣ ਵਿਚ ਗੰਢਾ ਮਦਦ ਕਰਦਾ ਹੈ। ਖੋਜ ਰਾਹੀਂ ਸਾਬਤ ਹੋਇਆ ਕਿ ਤਾਜ਼ਾ ਕੱਚਾ ਗੰਢਾ ਖਾਣ ਨਾਲ ਮਸੂੜਿਆਂ ਦੀ ਪੀਕ ਘੱਟ ਗਈ ਜਦਕਿ ਕੱਚਾ ਦੋ ਦਿਨ ਦਾ ਕਟਿਆ ਹੋਇਆ ਫਰਿੱਜ ਵਿਚ ਪਿਆ ਗੰਢਾ ਖਾਣ ਨਾਲ ਅਜਿਹਾ ਕੋਈ ਅਸਰ ਵੇਖਣ ਨੂੰ ਨਹੀਂ ਮਿਲਿਆ। ਇੰਜ ਹੀ ਤਾਜ਼ਾ ਕੱਟ ਕੇ ਗੰਢੇ ਨੂੰ ੧੦ ਮਿੰਟ ਭਾਫ਼ ਦੇਣ ਦੇ ਬਾਅਦ ਖਾਣ ਨਾਲ ਵੀ ਅਸਰ ਨਹੀਂ ਦਿਸਿਆ। ਸਪਸ਼ਟ ਹੈ ਕਿ ਤਾਜ਼ਾ ਕੱਟਿਆ ਕੱਚਾ ਗੰਢਾ ਖਾਣ ਨਾਲ ਹੀ ਅਜਿਹਾ ਅਸਰ ਦਿਸਦਾ ਹੈ।

ਹੁਣ ਕੈਂਸਰ ਦੀ ਗੱਲ ਕਰੀਏ। ਖੋਜਾਂ ਦਸਦੀਆਂ ਹਨ ਕਿ ਕੁੱਝ ਕਿਸਮ ਦੇ ਕੈਂਸਰ ਖਾਸ ਕਰ, ਕੋਲੋਰੈਕਟਲ (ਅੰਤੜੀਆਂ), ਅੰਡਕੋਸ਼ ਤੇ ਲੈਰਿੰਜੀਅਲ (ਗਲੇ) ਕੈਂਸਰ ਦਾ ਖ਼ਤਰਾ ਘੱਟ ਹੋ ਜਾਂਦਾ ਹੈ ਬਸ਼ਰਤੇ ਕਿ ਹਫ਼ਤੇ ਵਿਚ ਘੱਟੋ ਘੱਟ ਚਾਰ ਦਿਨ ਗੰਢਾ ਖਾਧਾ ਜਾਵੇ। ਖਾਣੇ ਦੀ ਪਾਈਪ ਦਾ ਕੈਂਸਰ ਤੇ ਮੂੰਹ ਦੇ ਕੈਂਸਰ ਦਾ ਖ਼ਤਰਾ ਰੋਜ਼ਾਨਾ ਦੋ ਵਾਰ ਗੰਢਾ ਖਾਣ ਨਾਲ ਘੱਟ ਹੋਣ ਦੇ ਆਸਾਰ ਹਨ।

ਇਕ ਆਮ ਵਿਚਕਾਰਲੇ ਮੇਲ ਦਾ ਪੂਰਾ ਗੰਢਾ ਇਕ ਵੇਲੇ ਖਾਣ ਨਾਲ ਹੀ ਕੋਈ ਅਸਰ ਵੇਖਿਆ ਜਾ ਸਕਦਾ ਹੈ, ਨਾ ਕਿ ਇਕ ਅੱਧ ਫਾੜੀ ਸਲਾਦ ਵਿਚ!

ਸੁਆਣੀਆਂ ਨੂੰ ਇਹ ਵੀ ਪਤਾ ਹੋਣਾ ਜ਼ਰੂਰੀ ਹੈ ਕਿ ਉਹ ਘਰ ਵਿਚ ਕਿਸ ਤਰ੍ਹਾਂ ਦੇ ਗੰਢੇ ਲਿਆਉਣ!

੧. ਜੇ ਗੰਢੇ ਪੁੰਗਰਨੇ ਸ਼ੁਰੂ ਹੋ ਚੁੱਕੇ ਹਨ ਜਾਂ ਬਾਹਰਲੀ ਪਰਤ ਉੱਤੇ ਕਾਲੇ ਰੰਗ ਦੀ ਉੱਲੀ ਹੈ ਤਾਂ ਉਹ ਗੰਢੇ ਨ ਾ ਵਰਤੇ ਜਾਣ!

੨. ਕਾਲੇ ਧੱਬਿਆਂ ਵਾਲੇ ਗੰਢੇ ਨਹੀਂ ਵਰਤਣੇ ਚਾਹੀਦੇ।

੩. ਨਰਮ ਪੈ ਚੁੱਕੇ ਗੰਢੇ ਨਹੀਂ ਵਰਤਣੇ ਚਾਹੀਦੇ।

੪. ਗੰਢੇ ਖੁੱਲੀ ਹਵਾਦਾਰ ਥਾਂ ਵਿਚ ਰੱਖਣੇ ਚਾਹੀਦੇ ਹਨ।

੫. ਸਿੱਧੀ ਧੁੱਪ, ਗਰਮੀ ਅਤੇ ਅੱਗ ਤੋਂ ਪਰ੍ਹਾਂ ਰੱਖਣੇ ਚਾਹੀਦੇ ਹਨ।

੬. ਸਿਰਫ ਹਰੇ ਪਿਆਜ਼ ਹੀ ਫਰਿੱਜ ਵਿਚ ਰੱਖਣੇ ਚਾਹੀਦੇ ਹਨ। ਪੱਕੇ ਹੋਏ ਨਹੀਂ। ਪਲਾਸਟਿਕ ਬੈਗ ਵਿਚ ਬੰਦ ਕਰ ਕੇ ਹਫਤੇ ਤੋਂ ਉੱਪਰ ਫਰਿੱਜ ਵਿਚ ਨਹੀਂ ਰੱਖਣੇ ਚਾਹੀਦੇ।

੭. ਲਟਕਣ ਵਾਲੀ ਟੋਕਰੀ ਜਾਂ ਉੱਚੇ ਖੁੱਲੇ ਭਾਂਡੇ ਵਿਚ ਰੱਖ ਕੇ, ਹੇਠੋਂ ਜਾਲੀ ਰਾਹੀਂ ਖੁੱਲੀ ਹਵਾ ਆਉਣ ਦੇ ਣੀ ਚਾਹੀਦੀ ਹੈ।

੮. ਪੀਲੇ ਪੱਕੇ ਹੋਏ ਗੰਢੇ ਜੇ ਠੀਕ ਤਰੀਕੇ ਰੱਖੇ ਜਾਣ ਤਾਂ ਮਹੀਨਾ ਭਰ ਖ਼ਰਾਬ ਨਹੀਂ ਹੁੰਦੇ।

੯. ਆਲੂਆਂ ਦੇ ਨਾਲ ਗੰਢੇ ਕਦੇ ਵੀ ਨਹੀਂ ਰੱਖਣੇ ਚਾਹੀਦੇ। ਆਲੂਆਂ ਵਿੱਚੋਂ ਈਥੀਲੀਨ ਗੈਸ ਤੇ ਨਮੀ ਖਿੱਚ ਕੇ

ਗੰਢੇ ਛੇਤੀ ਖ਼ਰਾਬ ਹੋ ਜਾਂਦੇ ਹਨ।

੧੦. ਗੰਢੇ ਕੱਟਣ ਤੋਂ ਬਾਅਦ ਜੇ ਝਟਪਟ ਨਾ ਵਰਤੇ ਜਾ ਰਹੇ ਹੋਣ ਤਾਂ ਹਵਾ ਬੰਦ ਡੱਬੇ ਵਿਚ ਇਕ ਜਾਂ ਵੱਧੋ ਵੱਧ ਦੋ ਦਿਨ ਤਕ ਰੱਖੇ ਜਾ ਸਕਦੇ ਹਨ, ਪਰ ਉਨ੍ਹਾਂ ਦਾ ਅਸਰ ਜ਼ਰੂਰ ਘੱਟ ਜਾਂਦਾ ਹੈ। ਜੇ ਰੱਖਣੇ ਵੀ ਪੈਣ ਤਾਂ ਪਲਾਸਟਿਕ ਜਾਂ ਸ਼ੀਸ਼ੇ ਦੇ ਡੱਬੇ ਵਿਚ ਰੱਖਣੇ ਠੀਕ ਹਨ, ਸਟੀਲ, ਲੋਹੇ ਜਾਂ ਪਿੱਤਲ ਵਾਲੇ ਭਾਂਡੇ ਵਿਚ ਨਹੀਂ ਕਿਉਂਕਿ ਇਜ ਉਨ੍ਹਾਂ ਦਾ ਰੰਗ ਬਦਲ ਜਾਂਦਾ ਹੈ।

ਜੇ ਕੋਈ ਗੰਢੇ ਸਿਰਫ਼ ਇਸ ਲਈ ਨਹੀਂ ਵਰਤ ਰਿਹਾ ਕਿ ਕੱਟਣ ਲੱਗਿਆਂ ਇਹ ਹੰਝੂ ਕਢਾਉਂਦੇ ਹਨ, ਤਾਂ ਖਿੜਕੀ ਖੋਲ੍ਹ ਕੇ ਗੰਢੇ ਕੱਟੇ ਜਾ ਸਕਦੇ ਹਨ ਜਾਂ ਐਨਕਾਂ ਲਾ ਕੇ ਵੀ ਕੱਟੇ ਜਾ ਸਕਦੇ ਹਨ! ਗੰਢੇ ਕੱਟਣ ਤੋਂ ਇਕ ਘੰਟਾ ਪਹਿਲਾਂ ਫਰਿੱਜ ਵਿਚ ਛਿੱਲ ਕੇ ਰੱਖ ਕੇ ਕੱਟੇ ਜਾਣ ਤਾਂ ਵੀ ਹੰਝੂ ਵਗਣ ਤੋਂ ਬਚਾਓ ਹੋ ਸਕਦਾ ਹੈ। ਇਹ ਖ਼ਿਆਲ ਰਹੇ ਕਿ ਗੰਢੇ ਕੱਟਣ ਤੋਂ ਬਾਅਦ ਪਾਣੀ ਵਿਚ ਡੁਬੋ ਕੇ ਰੱਖਣ ਨਾਲ ਹੰਝੂ ਨਿਕਲਣ ਤੋਂ ਤਾਂ ਭਾਵੇਂ ਬਚਾਓ ਹੋ ਜਾਵੇ ਪਰ ਗੰਢੇ ਵਿਚਲੇ ਗੁਣਕਾਰੀ ਤੱਤ ਵੀ ਨਿਕਲ ਜਾਂਦੇ ਹਨ।

ਅਖ਼ੀਰ ਵਿਚ ਮੁਫ਼ਤੋ ਮੁਫ਼ਤ ਇਕ ਹੋਰ ਸਲਾਹ ਦੇ ਜਾਵਾਂ। ਜੇ ਗੰਢਿਆਂ ਵਿੱਚੋਂ ਪੂਰਾ ਫ਼ਾਇਦਾ ਵੀ ਲੈਣਾ ਹੋਵੇ ਤੇ ਸੁਆਦੀ ਖਾਣਾ ਵੀ ਖਾਣਾ ਹੋਵੇ, ਤਾਂ ਉਬਾਲੀ ਹੋਈ ਸਬਜ਼ੀ ਨੂੰ ਹਲਕਾ ਭੁੰਨਦੇ ਹੋਏ ਵਿਚ ਕੱਟੇ ਹੋਏ ਗੰਢੇ ਪਾ ਦਿਓ ਤੇ ਤਿੰਨ ਮਿੰਟ ਕੱਜ ਕੇ ਪਕਾਓ। ਇੰਜ ਗੰਢੇ ਅੰਦਰਲੇ ਗੁਣਕਾਰੀ ਤੱਤ ਬਾਹਰ ਆ ਜਾਣਗੇ। ਫੇਰ ਢੱਕਣ ਲਾਹ ਕੇ ਗੰਢਿਆਂ ਸਮੇਤ ਸਬਜ਼ੀ ਚਾਰ ਮਿੰਟ ਹੋਰ ਪਕਾ ਲਓ। ਹੁਣ ਹੋਰ ਕੀ ਉਡੀਕਦੇ ਹੋ! ਝਟਪਟ ਅਜ਼ਮਾਓ, ਖਾ ਕੇ ਸੁਆਦ ਲਓ ਤੇ ਬੀਮਾਰੀਆਂ ਤੋਂ ਬਚੋ!

*੨੮, ਪ੍ਰੀਤ ਨਗਰ, ਲੋਅਰ ਮਾਲ,*
*ਪਟਿਆਲਾ।*
*ਫੋਨ ਨੰ: ੦੧੭੫-੨੨੧੬੭੮੩*

# ਬੱਚਿਆਂ ਵਿਚ ਹੁੱਕਾ ਪੀਣ ਦਾ ਵੱਧ ਰਿਹਾ ਰੁਝਾਨ

ਹੋ ਸਕਦਾ ਹੈ ਕਿ ਕਿਸੇ ਨੂੰ ਇਹ ਆਮ ਜਿਹੀ ਗੱਲ ਜਾਪੇ ਪਰ ਮੈਨੂੰ ਆਪਣੀ ਬੇਟੀ ਦੀ ਸਹੇਲੀ ਦੇ ਮੂੰਹੋਂ ਇਹ ਸੁਣ ਕੇ ਬਹੁਤ ਜ਼ਿਆਦਾ ਅਜੀਬ ਲੱਗਿਆ ਸੀ। ਉਹ ਗਿਆਹਰਵੀਂ ਜਮਾਤ ਦੀ ਵਿਦਿਆਰਥਣ ਹੈ।

ਉਸ ਨੂੰ ਮਿਲਣ ਕਦੇ ਕਦਾਈਂ ਮੇਰੀ ਬੇਟੀ ਚਲੀ ਜਾਂਦੀ ਹੈ ਤੇ ਕਦੇ ਉਹ ਸਾਡੇ ਘਰ ਸ਼ਾਮ ਨੂੰ ਆ ਜਾਂਦੀ ਹੈ। ਇਕ ਦਿਨ ਸ਼ਾਮ ਨੂੰ ਉਹ ਸਾਡੇ ਘਰ ਆਈ ਤਾਂ ਮੈਨੂੰ ਕਹਿਣ ਲੱਗੀ ਕਿ ਜਿਸ ਨਵੇਂ ਪੀ.ਜੀ. (ਪੇਇੰਗ ਗੈਸਟ) ਹਾਊਸ ਵਿਚ ਹੁਣ ਉਹ ਸ਼ਿਫਟ ਹੋਈ ਹੈ, ਉੱਥੇ ਦੀਆਂ ਦੋ ਕੁੜੀਆਂ ਸ਼ਾਮ ਨੂੰ ਹੁੱਕਾ ਬਾਰ ਜਾਂਦੀਆਂ ਹਨ! ਜਿਨ੍ਹਾਂ ਦੇ ਬੱਚੇ ਅਜਿਹੀਆਂ ਥਾਵਾਂ ਉੱਤੇ ਜਾਂਦੇ ਰਹਿੰਦੇ ਹਨ, ਉਨ੍ਹਾਂ ਲਈ ਭਾਵੇਂ ਆਮ ਜਿਹੀ ਗੱਲ ਹੋਵੇ, ਪਰ ਮੇਰੇ ਲਈ ਉੱਕਾ ਹੀ ਨਵੀਂ ਸੀ। ਦਿੱਲੀ, ਚੰਗੀਗੜ੍ਹ ਵੱਖਰੀ ਗੱਲ ਹੈ, ਪਰ, ਪਟਿਆਲੇ ਵਿਚ ਹੁੱਕਾ ਬਾਰ?

ਫੇਰ ਮੈਨੂੰ ਪਤਾ ਲੱਗਿਆ ਕਿ ਦੁਕਾਨਾਂ ਵਿਚ ਨਹੀਂ ਬਲਕਿ ਘਰਾਂ ਵਿਚ ਹੀ ਕੁੱਝ ਲੋਕਾਂ ਨੇ ਹੁੱਕਾ ਬਾਰ ਬਣਾਇਆ ਹੋਇਆ ਹੈ ਜਿੱਥੇ ਜਵਾਨ ਬੱਚੇ ਬੱਚੀਆਂ, ਖ਼ਾਸ ਕਰ ਹੋਸਟਲਾਂ ਵਿਚ ਰਹਿ ਰਹੇ ਨਾਬਾਲਗ ਬੱਚੇ ਬੱਚੀਆਂ ਹੁੱਕਾ ਵੀ ਪੀ ਰਹੇ ਹਨ ਤੇ ਕਦੇ ਕਦਾਈਂ ਸ਼ਰਾਬ ਵੀ।

ਅੱਜਕਲ ਦੇ ਜ਼ਮਾਨੇ ਵਿਚ ਬੱਚੇ ਇਸੇ ਨੂੰ ਅਜ਼ਾਦੀ ਮੰਨਣ ਲੱਗ ਪਏ ਹਨ। ਇਹ ਸਿਰਫ਼ ਪਟਿਆਲੇ ਦੀ ਗੱਲ ਨਹੀਂ ਬਲਕਿ ਪੰਜਾਬ ਦੇ ਲਗਭਗ ਹਰ ਹਿੱਸੇ ਵਿਚ ਚੋਰੀ ਛੁਪੇ ਇਸਤਰ੍ਹਾਂ ਦਾ ਕੰਮ ਚੱਲ ਰਿਹਾ ਹੈ।

ਹਾਲਾਤ ਏਨੇ ਵਿਗੜਨ ਦੇ ਕਗਾਰ ਉੱਤੇ ਹਨ ਕਿ ਪੂਰੇ ਹਿੰਦੁਸਤਾਨ ਦੇ ਵੱਖੋ ਵੱਖਰੇ ਹਿੱਸਿਆਂ ਵਿਚ ਬੱਚਿਆਂ ਵਿਚ ਤਮਾਕੂ ਦੀ ਵਧਦੀ ਜਾਂਦੀ ਵਰਤੋਂ ਉੱਤੇ ਖੋਜ ਕੀਤੀ ਜਾ ਰਹੀ ਹੈ।

ਇਹ ਅੰਕੜੇ ਵਾਕਈ ਡਰਾਉਣ ਵਾਲੇ ਹਨ। ਏਸੇ ਲਈ ਮੈਨੂੰ ਹਥਲਾ ਲੇਖ ਲਿਖਣਾ ਪਿਆ ਹੈ!

ਦਰਅਸਲ ਜਿੱਥੇ ਭਾਰਤ ਵਿਚ ਨਸ਼ਿਆਂ ਨੇ ਗਭਰੂ ਰੋਲ ਦਿੱਤੇ ਹਨ, ਉੱਥੇ ਬੱਚੇ ਵੀ ਕਿਸੇ ਪਾਸਿਓਂ ਪਿੱਛੇ ਨਹੀਂ ਰਹੇ। ਆਪੋ ਆਪਣੇ ਘਰਾਂ ਵਿਚ ਮਾਪਿਆਂ ਨੂੰ ਨਸ਼ਾ ਕਰਦੇ ਵੇਖ ਜਾਂ ਫਿਲਮਾਂ ਤੇ ਟੀ.ਵੀ. ਵਿਚਲੇ ਕਿਰਦਾਰਾਂ ਸਦਕਾ ਇਸ ਪਾਸੇ ਵੱਲ ਖਿੱਚੇ ਜਾਣ ਨਾਲ ਇਸ ਵੇਲੇ ਗਿਣਤੀ ਹੌਲੀ ਹੌਲੀ ਕਾਫ਼ੀ ਵਧ ਚੁੱਕੀ ਹੈ।

ਛੋਟੇ ਘਰ, ਵੱਡੇ ਵਡੇਰਿਆਂ ਦਾ ਨਾ ਹੋਣਾ, ਮਾਪਿਆਂ ਦੇ ਕੰਮਕਾਰ ਉੱਤੇ ਜਾਣ ਸਦਕਾ ਬੱਚਿਆਂ ਵਾਸਤੇ ਵਕਤ ਦੀ ਕਮੀ, ਕਿਸੇ ਅੱਗੇ ਦਿਲ ਨਾ ਫਰੋਲ ਸਕਣਾ, ਦੋਸਤਾਂ ਤੋਂ ਅਗਾਂਹ ਵਧਣ ਦੀ ਹੋੜ, ਮਰਦਾਨਗੀ ਜਤਾਉਣ ਦੀ ਕੋਸ਼ਿਸ਼, ਅਗਾਂਹਵਧੂ ਸਾਬਤ ਕਰਨ ਦਾ ਚੱਕਰ, ਆਦਿ ਕਈ ਕਾਰਣ ਹਨ ਜੋ ਬੱਚਿਆਂ ਨੂੰ ਨਸ਼ਿਆਂ ਵੱਲ ਧੱਕ ਦਿੰਦੇ ਹਨ।

ਗਲੋਬਲ ਯੂਥ ਟੋਬੈਕੋ ਸਰਵੇਖਣ ਨੇ ਸਪਸ਼ਟ ਕਰ ਦਿੱਤਾ ਹੈ

ਕਿ ਭਾਰਤ ਵਿਚ ੩.੮ ਪ੍ਰਤੀਸ਼ਤ ਬੱਚੇ ਬੀੜੀ ਸਿਗਰਟ ਪੀ ਰਹੇ ਹਨ ਤੇ ੧੧.੯ ਪ੍ਰਤੀਸ਼ਤ ਧੂੰਆਂ ਰਹਿਤ ਤਮਾਕੂ ਵਰਤ ਰਹੇ ਹਨ।

ਇਸ ਤਰ੍ਹਾਂ ਦਾ ਸਰਵੇਖਣ ਗਰੀਬ ਬੱਚਿਆਂ ਵਿਚ ਕੀਤਾ ਗਿਆ ਤਾਂ ਇਹ ਪਤਾ ਲੱਗਿਆ ਕਿ ਗਲੀਆਂ ਵਿਚ ਰੁਲ ਰਹੇ ਬੱਚਿਆਂ ਵਿੱਚੋਂ ੪੫ ਪ੍ਰਤੀਸ਼ਤ ਕਿਸੇ ਨਾ ਕਿਸੇ ਤਰ੍ਹਾਂ ਦੇ ਨਸ਼ੇ ਦੀ ਵਰਤੋਂ ਕਰ ਰਹੇ ਸਨ। ਇਨ੍ਹਾਂ ਵਿੱਚੋਂ ੬੦ ਤੋਂ ੯੮ ਪ੍ਰਤੀਸ਼ਤ ਸ਼ਰਾਬ ਦੀ ਵਰਤੋਂ ਕਰ ਰਹੇ ਸਨ ਜਦ ਕਿ ੪ ਤੋਂ ੨੦ ਪ੍ਰਤੀਸ਼ਤ ਭੰਗ ਦੀ ਵਰਤੋਂ ਕਰ ਰਹੇ ਸਨ।

ਬੰਗਲੌਰ ਵਿਚ ੧੨ ਤੋਂ ੧੬ ਵਰ੍ਹਿਆਂ ਦੇ ਵਧੀਆ ਹਾਈ ਸਕੂਲਾਂ ਵਿਚ ਪੜ੍ਹ ਰਹੇ ਰਈਸਾਂ ਦੇ ਬੱਚਿਆਂ ਨੂੰ ਵੀ ਇਸੇ ਖੋਜ ਵਿਚ ਸ਼ਾਮਲ ਕੀਤਾ ਗਿਆ। ਉਸ ਵਿਚ ਇਹ ਤੱਥ ਸਾਹਮਣੇ ਆਏ ਕਿ ੨੮ ਪ੍ਰਤੀਸ਼ਤ ਆਮ ਹੀ ਸ਼ਰਾਬ ਪੀ ਲਿਆ ਕਰਦੇ ਸਨ। ਇਨ੍ਹਾਂ ਵਿਚ ਕੁੜੀਆਂ ਵੀ ਕਾਫੀ ਗਿਣਤੀ ਵਿਚ ਸ਼ਾਮਲ ਸਨ। ਲਗਭਗ ਸਾਢੇ ਵੀਹ ਪ੍ਰਤੀਸ਼ਤ ਆਮ ਹੀ ਗੂੰਦ ਸੁੰਘਦੇ ਰਹਿੰਦੇ ਸਨ। ਇਨ੍ਹਾਂ ਵਿੱਚੋਂ ਵੀ ਕੁੜੀਆਂ ਦੀ ਗਿਣਤੀ ੫੦ ਪ੍ਰਤੀਸ਼ਤ ਸੀ।

ਜਦੋਂ ਗੂੰਦ ਸੁੰਘਣ ਵਾਲੇ ਬੱਚਿਆਂ ਨੂੰ ਪੁੱਛਿਆ ਗਿਆ ਕਿ ਉਨ੍ਹਾਂ ਨੇ ਇਹ ਕਿਉਂ ਤੇ ਕਿਵੇਂ ਸ਼ੁਰੂ ਕੀਤਾ, ਤਾਂ ੧੫.੪ ਪ੍ਰਤੀਸ਼ਤ ਬੱਚੇ ਮੰਨੇ ਕਿ ਘਰ ਵਿਚ ਕਿਸੇ ਰਿਸ਼ਤੇਦਾਰ ਨੇ ਇਸ ਬਾਰੇ ਉਨ੍ਹਾਂ ਨੂੰ ਜਾਣਕਾਰੀ ਦਿੱਤੀ। ਕੁੱਝ (ਲਗਭਗ ੧੫.੩ ਪ੍ਰਤੀਸ਼ਤ) ਨੇ ਦੋਸਤਾਂ ਦਾ ਨਾਂ ਲਿਆ ਕਿ ਉਨ੍ਹਾਂ ਦੇ ਕਹੇ ਅਨੁਸਾਰ ਉਹ ਇਸ ਪਾਸੇ ਵਲ ਮੁੜੇ। ਸਭ ਤੋਂ ਆਮ ਕਾਰਣ ਬੱਚਿਆਂ ਵੱਲੋਂ ਦੱਸਿਆ ਗਿਆ - 'ਕੌਤੂਹਲ'!

ਨਵੀਂ ਚੀਜ਼ ਵਰਤਣ ਦੀ ਜਿਗਿਆਸਾ ਹੀ ੧੬.੯ ਪ੍ਰਤੀਸ਼ਤ ਕੇਸਾਂ ਨੂੰ ਨਸ਼ੇ ਕਰਨ ਵਲ ਧੱਕ ਰਹੀ ਸੀ। ਮਜ਼ੇ ਖ਼ਾਤਰ ੧੨.੨ ਪ੍ਰਤੀਸ਼ਤ ਨੇ ਇਸਦੀ ਵਰਤੋਂ ਸ਼ੁਰੂ ਕੀਤੀ ਤੇ ਬਾਰਾਂ ਪ੍ਰਤੀਸ਼ਤ ਨੇ ਦੋਸਤਾਂ ਦੇ ਹਾਸੇ ਠੱਠੇ ਤੋਂ ਬਚਣ ਅਤੇ ਮਜ਼ਾਕ ਦਾ ਪਾਤਰ ਬਣਨ ਤੋਂ ਬਚਣ ਖ਼ਾਤਰ ਨਸ਼ੇ ਨੂੰ ਅਪਣਾਇਆ!

ਸਿਗਰਟ, ਭੰਗ ਅਤੇ ਕੋਕੀਨ ਦੀ ਵਰਤੋਂ ਸਿਰਫ਼ ਰਈਸ ਮੁੰਡਿਆਂ ਵਿਚ ਹੀ ਲੱਭੀ ਗਈ। ਆਮ ਧਾਰਨਾ ਹੈ ਕਿ ਜ਼ਿਆਦਾਤਰ ਬੱਚੇ ਬੀੜੀ ਸਿਗਰਟ ਹੀ ਛੇਤੀ ਪੀਣ ਲੱਗ ਪੈਂਦੇ ਹਨ, ਪਰ ਇਸ ਖੋਜ ਪੱਤਰ ਵਿਚ ਅਜਿਹਾ ਨਹੀਂ ਲੱਭਿਆ। ਇਸਦੀ ਬਜਾਏ ਹੁੱਕਾ ਪੀਣ ਵੱਲ ਬੱਚਿਆਂ ਦਾ ਰੁਝਾਨ ਵੱਧ ਦਿਸਿਆ।

ਜੇ ਅੰਕੜਿਆਂ ਰਾਹੀਂ ਵੇਖੀਏ ਤਾਂ ਰਈਸ ਘਰਾਂ ਦੇ ਬੱਚਿਆਂ ਵਿੱਚੋਂ ੧੨ ਪ੍ਰਤੀਸ਼ਤ ਸਿਗਰਟ, ੨੨ ਪ੍ਰਤੀਸ਼ਤ ਹੁੱਕਾ, ੯੯ ਪ੍ਰਤੀਸ਼ਤ ਸ਼ਰਾਬ, ੭੧ ਪ੍ਰਤੀਸ਼ਤ ਗੂੰਦ ਸੁੰਘਣੀ, ੨ ਪ੍ਰਤੀਸ਼ਤ ਭੰਗ ਤੇ 3 ਪ੍ਰਤੀਸ਼ਤ ਕੋਕੀਨ ਵਰਤ ਰਹੇ ਸਨ। ਭੰਗ ਦੀ ਵਰਤੋਂ ਤੇ ਗੂੰਦ ਸੁੰਘਣ ਦਾ ਨਸ਼ਾ ਤਾਂ ੧੧ ਵਰ੍ਹਿਆਂ ਦੇ ਬੱਚੇ ਹੀ ਕਰਨ ਲੱਗ ਪਏ ਸਨ ਜਦ ਕਿ ਸ਼ਰਾਬ ਅਤੇ ਕੋਕੀਨ ਦੀ ਵਰਤੋਂ ੧੨ ਸਾਲ ਦੀ ਉਮਰ ਦੇ ਬੱਚੇ ਕਰ ਰਹੇ ਸਨ। ਹੁੱਕਾ ਤੇਰ੍ਹਾਂ ਵਰ੍ਹਿਆਂ ਦੀ ਉਮਰ ਤੋਂ ਸ਼ੁਰੂ ਹੋ ਰਿਹਾ ਸੀ ਜਦਕਿ ਸਿਗਰਟ ੧੫ ਸਾਲਾਂ ਦੇ ਬੱਚੇ ਹੀ ਪੀਣੀ ਸ਼ੁਰੂ ਕਰ ਰਹੇ ਸਨ।

ਧਿਆਨ ਰਹੇ ਕਿ ਬੰਗਲੌਰ ਵਿਚ, ਜਿੱਥੇ ਇਹ ਖੋਜ ਹੋਈ, ਹੁੱਕਾ ਕੇਂਦਿਆਂ ਉੱਤੇ ਸਖ਼ਤ ਮਨਾਹੀ ਲੱਗ ਚੁੱਕੀ ਹੋਈ ਹੈ। ਪਰ ਗੱਲ ਇਹ ਹੈ ਕਿ ਜੇ ਪੰਜਾਬ ਦੇ ਨਿੱਕੇ ਨਿੱਕੇ ਸ਼ਹਿਰਾਂ ਅੰਦਰ ਵੀ ਘਰਾਂ ਵਿਚ ਇਹ ਲੁਕ ਛਿਪ ਕੇ ਚੱਲ ਰਹੇ ਹਨ ਤਾਂ ਫੇਰ ਬੰਗਲੌਰ ਵਰਗੀ ਥਾਂ ਉੱਤੇ ਹੁੱਕਾ ਬਾਰ ਕਿਵੇਂ ਬੰਦ ਹੋ ਸਕਦੇ ਹਨ। ਲੁਕ ਛਿਪ ਕੇ ਏਨੀ ਵੱਡੀ ਗਿਣਤੀ ਵਿਚ ਗਲੀ ਗਲੀ ਘਰਾਂ ਅੰਦਰ ਖੁੱਲ੍ਹੇ ਇਹ ਹੁੱਕਾ ਬਾਰ ਹੀ ਬੱਚਿਆਂ ਨੂੰ ਧੜਾਧੜ ਇਸ ਨਵੇਂ ਪਾਸੇ ਵੱਲ ਧੱਕ ਰਹੇ ਹਨ।

ਮੁੰਬਈ, ਦਿੱਲੀ ਅਤੇ ਚੰਡੀਗੜ੍ਹ ਵਿਚ ਹੋਈ ਖੋਜ ਵੀ ਇਹੀ ਸਾਬਤ ਕਰ ਰਹੀ ਹੈ ਕਿ ਨਾਬਾਲਗ ਬੱਚੇ ਸ਼ਰਾਬ ਅਤੇ ਹੁੱਕਾ ਪੀਣ ਦੀ ਆਦਤ ਬਹੁਤ ਜ਼ਿਆਦਾ ਪਾਲਣ ਲੱਗ ਪਏ ਹਨ।

ਪੰਜਾਬ ਦੇ ਵੱਖੋ ਵੱਖ ਹਿੱਸਿਆਂ ਵਿਚ ਵੀ ਸਕੂਲਾਂ, ਕਾਲਜਾਂ ਤੇ ਯੂਨੀਵਰਸਿਟੀਆਂ ਦੇ ਬੱਚਿਆਂ ਬਾਰੇ ਡਾਕਟਰਾਂ ਕੋਲ ਪੋਲ ਖੁੱਲ੍ਹ ਚੁੱਕੀ ਹੈ ਕਿ ਉਹ ਵੀ ਚੋਰੀ ਛਿਪੇ ਹੁੱਕਾ ਬਾਰਾਂ ਵਿਚ ਆ ਜਾ ਰਹੇ ਹਨ।

ਖੁੱਲ੍ਹੇਆਮ ਚੱਲ ਰਹੇ ਨਸ਼ੇ ਉੱਤੇ ਤਾਂ ਭਾਵੇਂ ਰੋਕ ਲੱਗ ਸਕੇ ਪਰ ਲੁਕ ਛਿਪ ਕੇ ਚੱਲ ਰਹੇ ਥਾਂ ਥਾਂ ਖੁੱਲ੍ਹੇ ਹੁੱਕਾ ਬਾਰ ਸਾਡੇ ਨਾਬਾਲਗ ਬੱਚਿਆਂ ਨੂੰ ਆਪਣੇ ਅਸਰ ਹੇਠ ਖੋਖਲੇ ਕਰਦੇ ਜਾ ਰਹੇ ਹਨ ਤੇ ਕੋਈ ਫ਼ਿਕਰਮੰਦ ਨਹੀਂ ਜਾਪਦਾ। ਕਾਰਣ? ਮਾਪੇ ਇਸ ਗੱਲ ਤੋਂ ਅਣਜਾਣ ਹਨ! ਪ੍ਰਸ਼ਾਸਣ ਅੱਖਾਂ ਮੀਚ ਕੇ ਬੈਠਾ ਹੈ। ਕਾਨੂੰਨ ਅੰਨ੍ਹਾ ਬੋਲਾ ਤੇ ਗੂੰਗਾ ਹੋ ਚੁੱਕਿਆ ਹੈ। ਫੇਰ ਗੱਲ ਏਥੇ ਨਿਬੜੀ ਕਿ ਮਾਪੇ ਹੀ ਆਪਣੇ ਬੱਚਿਆ ਪ੍ਰਤੀ ਸਾਵਧਾਨੀ ਵਰਤਣ। ਆਪਣੇ ਬੱਚਿਆਂ ਦਾ ਜ਼ਿਆਦਾ ਧਿਆਨ ਕਰਨ ਦੀ ਲੋੜ ਹੈ ਕਿ ਵਕਤ ਬੇਵਕਤ ਉਹ ਕਿੱਥੇ ਆ ਜਾ ਰਹੇ ਹਨ। ਮੈਡੀਕਲ ਖੇਤਰ ਦੀਆਂ ਖੋਜਾਂ ਰਾਹੀਂ ਇਹ ਸਭ ਸਾਬਤ ਹੋ ਚੁੱਕੀਆਂ ਗੱਲਾਂ ਹਨ, ਇਸੇ ਲਈ ਹੁਣ ਇਸ ਪਾਸੇ ਵੱਲ ਰਲ ਕੇ ਹੰਭਲਾ ਮਾਰਨ ਦੀ ਲੋੜ ਹੈ। ਫੇਰ ਹੀ ਅਸੀਂ ਆਪਣੇ ਜਵਾਨ ਹੋ ਰਹੇ ਬੱਚਿਆਂ ਨੂੰ ਜਾਗਰੂਕ ਕਰ ਸਕਦੇ ਹਾਂ ਤੇ ਹੁੱਕੇ ਦੀ ਮਾਰ ਤੋਂ ਉਨ੍ਹਾਂ ਦੇ ਸਰੀਰਾਂ ਨੂੰ ਖੋਖਲੇ ਹੋਣ ਤੋਂ ਬਚਾ ਸਕਦੇ ਹਾਂ।

*੨੮, ਪ੍ਰੀਤ ਨਗਰ, ਲੋਅਰ ਮਾਲ,*
*ਪਟਿਆਲਾ, ਫੋਨ ਨੰ: ੦੧੭੫-੨੨੧੬੭੮੩*

# ਕਿਰਤ

| | |
|---|---|
| ਕੁਰਾਨ | ਹੱਕ ਹਲਾਲ ਦੀ ਕਮਾਈ ਪੂਜਾ ਪਾਠ ਸਮਾਨ ਹੈ। |
| ਗੁਰੂ ਨਾਨਕ ਦੇਵ<br>ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੧੨੪੫ | ਘਾਲਿ ਖਾਇ ਕਿਛੁ ਹਥਹੁ ਦੇਇ ॥<br>ਨਾਨਕ ਰਾਹੁ ਪਛਾਣਹਿ ਸੇਇ ॥ |
| ਕਬੀਰ<br>ਪੰਨਾ ੧੩੭੬ | ਨਾਮਾ ਕਹੈ ਤਿਲੋਚਨਾ ਮੁਖ ਤੇ ਰਾਮ ਸੰਮਾਲਿ ॥<br>ਹਾਥ ਪਾਉ ਕਰਿ ਕਾਮੁ ਸਭੁ ਚੀਤੁ ਨਿਰੰਜਨ ਨਾਲਿ ॥ |
| ਗੁਰੂ ਅਰਜਨ ਦੇਵ<br>ਪੰਨਾ ੫੨੨ | ਉਦਮੁ ਕਰੇਂਦਿਆਂ ਜੀਉ ਤੂੰ<br>ਕਮਾਵਦਿਆਂ ਸੁੱਖ ਭੁੰਚੁ ॥ |
| ਖਲੀਲ ਜਿਬਰਾਨ ਪੈਗ਼ੰਬਰ | ਜਦੋਂ ਤੁਹਾਨੂੰ ਆਪਣੇ ਕੰਮ ਨਾਲ ਪਿਆਰ ਹੋ ਜਾਂਦਾ ਹੈ ਤਾਂ ਤੁਸੀਂ ਆਪਣੇ ਆਪ ਨਾਲ, ਇਕ ਦੂਜੇ ਨਾਲ ਤੇ ਈਸ਼ਵਰ ਨਾਲ ਇਕਸੁਰ ਹੋ ਜਾਂਦੇ ਹਨ। |
| ਖਲੀਲ ਜਿਬਰਾਨ ਪੈਗ਼ੰਬਰ | ਤੁਹਾਡਾ ਕੰਮ ਵਿਚ ਜੁਟੇ ਰਹਿਣਾ ਵਾਸਤਵ ਵਿਚ ਤੁਹਾਡਾ ਜੀਵਨ ਨੂੰ ਪਿਆਰ ਕਰਨਾ ਹੀ ਹੈ। |
| ਖਲੀਲ ਜਿਬਰਾਨ ਪੈਗ਼ੰਬਰ | ਜੇ ਤੁਸੀਂ ਪਿਆਰ ਨਾਲ ਨਹੀਂ ਸਿਰਫ਼ ਅਰੁੱਚੀ ਨਾਲ ਹੀ ਕੰਮ ਕਰ ਸਕਦੇ ਹੋ ਤਾਂ ਚੰਗਾ ਹੋਵੇਗਾ ਜੇ ਤੁਸੀਂ ਆਪਣਾ ਕੰਮ ਛੱਡ ਕੇ ਮੰਦਰ ਦੇ ਬੂਹੇ ਅੱਗੇ ਬੈਠ ਜਾਵੋ ਤੇ ਉਹਨਾਂ ਕੋਲੋਂ ਦਾਨ ਲੈਣ ਲੱਗ ਜਾਵੋ ਜਿਹੜੇ ਖੁਸ਼ੀ-ਖੁਸ਼ੀ ਕੰਮ ਕਰਦੇ ਹਨ। |
| ਬਰਨਾਰਡ ਸ਼ਾਅ | ਅੱਜ ਕੱਲ ਕਠੋਰ ਮਿਹਨਤ ਅਤੇ ਗੰਦਾ ਕੰਮ ਕਰਨ ਵਾਲਿਆਂ ਨੂੰ ਸਭ ਤੋਂ ਘੱਟ ਮਜ਼ਦੂਰੀ ਮਿਲਦੀ ਹੈ ਅਤੇ ਸੌਖਾ ਕੰਮ ਕਰਨ ਵਾਲਿਆਂ ਨੂੰ ਚੰਗੀ ਦਿਹਾੜੀ ਦਿੱਤੀ ਜਾਂਦੀ ਹੈ ਪਰ ਸਭ ਤੋਂ ਵੱਧ ਉਹਨਾਂ ਨੂੰ ਮਿਲਦਾ ਹੈ ਜੋ ਕੋਈ ਕੰਮ ਨਹੀਂ ਕਰਦੇ। |

# .ਗ਼ਜ਼ਲ

-ਅਮਰਜੀਤ ਸਿੰਘ ਸੰਧੂ
ਮੋਬਾ- ੯੪੬੩੬-੧੩੫੨੮

ਖ਼ੁਦ ਓਮ ਇੱਕ ਅੱਖਰ, ਗੀਤਾ ਕੁਰਾਨ ਅੱਖਰ।
ਸਭ ਦਾ ਅਧਾਰ ਅੱਖਰ, ਸਭ ਤੋਂ ਮਹਾਨ ਅੱਖਰ।

ਅੱਖਰਾਂ ਨੇ ਸ਼੍ਰਿਸਟੀ ਸਾਜੀ, ਅੱਖਰ ਨੇ ਲਿਖਦੇ ਲੇਖਾ,
ਲੇਖਾਂ ਦੇ ਅੱਖਰਾਂ ਨੂੰ, ਕਰਦੇ ਨੇ ਬਿਆਨ ਅੱਖਰ।

ਮੁੱਲਾਂ ਤੇ ਭਾਈ ਪੰਡਿਤ, ਅਨਪੜ੍ਹ ਸੁਭਾਅ ਦੇ ਕਿਉਂ ਨੇ,
ਉਹਨਾਂ ਨੂੰ ਕਿੰਨਾਂ ਸੀਮਤ, ਦਿੰਦੇ ਨੇ ਗਿਆਨ ਅੱਖਰ।

ਕਵਿਤਾ 'ਚ ਇੱਕ ਅੱਖਰ, ਜੇ ਘੱਟ-ਵੱਧ ਹੋਵੇ,
ਸ਼ਾਇਰ ਨੂੰ ਪੁੱਛ ਕਿੱਦਾਂ, ਲੈਂਦਾ ਏ ਜਾਨ ਅੱਖਰ।

ਤੂੰ ਵੱਡਾ ਬੁੱਧੀ-ਜੀਵੀ, ਮੈਂ ਹਾਂ ਕਵੀ ਨਿਮਾਣਾ,
ਤੇਰਾ ਗੁਮਾਨ ਅੱਖਰ, ਮੇਰਾ ਈਮਾਨ ਅੱਖਰ।

ਜੇਕਰ ਜ਼ੁਬਾਨ ਵੀ ਨਾ, ਸੋਚਾਂ ਦਾ ਸਾਥ ਦੇਵੇ,
ਤਾਂ ਬੇ-ਜ਼ੁਬਾਨਿਆਂ ਦੀ, ਬਣਦੇ ਜ਼ੁਬਾਨ ਅੱਖਰ।

ਅੱਖਰ ਹਰੇਕ ਰੱਦੇ, ਅਪਣੀ ਵਿਸ਼ੇਸ਼ਤਾ ਵੀ,
ਡੈਮੋਕ੍ਰੇਸੀ ਵਿਚ ਨੇ, ਭਾਵੇਂ ਸਮਾਨ ਅੱਖਰ।

ਹੋ ਰਾਜ-ਹਿਤ ਕਿ ਪਰਜਾ, ਅੱਖਰਾਂ ਤੇ ਹੋਵੇ ਕੋਗੀ,
ਜਿਹਨਾਂ 'ਚ ਜਾ ਕੇ ਅਕਸਰ, ਬਣਦੈ ਤੂਫ਼ਾਨ ਅੱਖਰ।

ਅੱਖਰਾਂ ਤੋਂ ਸ਼ਬਦ ਬਣਦੈ, ਸ਼ਬਦਾਂ ਤੋਂ ਖ਼ਿਆਲ 'ਸੰਧੂ'
ਖ਼ਿਆਲਾਂ ਦੇ ਯੁੱਧ ਦੀ ਫਿਰ, ਕਰਦੈ ਕਮਾਨ ਅੱਖਰ।

# ਮਾਂ ਦੇ ਸੁਪਨ-ਆਕਾਸ਼ ਦਾ ਦੀਵਾ

—ਪ੍ਰੋ. ਕੁਲਵੰਤ ਔਜਲਾ

ਸਾਡੇ ਘਰ ਵਿਚ ਅਜੇ ਵੀ ਜਗਦਾ ਅੱਖਰਾਂ ਦੀ ਜੋ ਆਸ ਦਾ ਦੀਵਾ
ਇਹ ਹੈ ਸਾਡੀ ਅਨਪੜ੍ਹ ਮਾਂ ਦੇ ਸੁਪਨਮਈ ਆਕਾਸ਼ ਦਾ ਦੀਵਾ

ਮਾਂ ਕਹਿੰਦੀ ਸੀ ਸਦਾ ਨਾ ਜਗਣਾ ਤਨ ਮਿੱਟੀ ਲਹੂ ਮਾਸ ਦਾ ਦੀਵਾ
ਸਦਾ ਸਦਾ ਲਈ ਰਹੂ ਧੜਕਦਾ ਇਲਮ ਅਤੇ ਅਹਿਸਾਸ ਦਾ ਦੀਵਾ

ਮਾਂ ਦੇ ਬੋਲ ਗ੍ਰੰਥਾਂ ਵਰਗੇ, ਧੁਰ ਅੰਦਰ ਮੋਹ ਪਿਆਸ ਦਾ ਦੀਵਾ
ਸੁਪਨੇ ਬੀਜ ਬੀਜ ਸਮਝਾਇਆ, ਹੁੰਦਾ ਕੀ ਇਤਿਹਾਸ ਦਾ ਦੀਵਾ?

ਮਾਂ ਦੇ ਚੁੱਲ੍ਹੇ ਵਿਚੋਂ ਉੱਗਦਾ, ਤੜਕੇ ਨਿੱਤ ਪਰਕਾਸ਼ ਦਾ ਦੀਵਾ
ਕੰਬਦੇ ਹੱਥਾਂ ਨਾਲ ਵਧਾਉਂਦੀ, ਸ਼ਾਮ ਵੇਲੇ ਰਹਿਰਾਸ ਦਾ ਦੀਵਾ

ਮਾਂ ਦਾ ਦੁੱਧ ਸੀ ਜੀਵਨ ਅੰਮ੍ਰਿਤ, ਮਮਤਾ ਭਰੀ ਮਿਠਾਸ ਦਾ ਦੀਵਾ
ਮਾਂ ਦੇ ਬਾਝੋਂ ਭਰਿਆ ਮੇਲਾ, ਲਗਦਾ ਹੁਣ ਪਰਵਾਸ ਦਾ ਦੀਵਾ

ਕਦੇ ਹੁੰਦਾ ਸੀ ਬਹੁਤ ਕੀਮਤੀ, ਵਗਦੇ ਖੂਹ ਖਰਾਸ ਦਾ ਦੀਵਾ
ਅੱਜ ਕੱਲ੍ਹ ਉੱਗ ਆਇਆ ਹਰ ਪਾਸੇ, ਪੈਸੇ ਦੇ ਬਨਵਾਸ ਦਾ ਦੀਵਾ

ਵਕਤ ਆਊਗਾ ਬੁੱਝ ਜਾਏਗਾ, ਹਉਮੈਂ ਅਤੇ ਲਿਬਾਸ ਦਾ ਦੀਵਾ
ਜਗੂ ਹਮੇਸ਼ਾ ਅੱਖਰਾਂ ਵਾਲਾ, ਨਾਨਕ ਤੇ ਰਵਿਦਾਸ ਦਾ ਦੀਵਾ

ਹੌਲੀ ਹੌਲੀ ਥੱਕ ਗਿਆ ਹੈ, ਬੇਸ਼ਕ ਸੁਰ ਤੇ ਸਵਾਸ ਦਾ ਦੀਵਾ
ਸ਼ਾਇਦ ਵਕਤ ਲੰਘਾ ਦੇਵੇਗਾ, ਧੀਰਜ ਤੇ ਧਰਵਾਸ ਦਾ ਦੀਵਾ

ਮਾਂ ਨਾ ਹੁੰਦੀ ਕਦੇ ਨਾ ਜਗਦਾ, ਅੱਖਾਂ ਵਿਚ ਤਾਲਾਸ਼ ਦਾ ਦੀਵਾ
ਨਜ਼ਰ ਖੁਣੋਂ ਹੀ ਬੁੱਝ ਜਾਣਾ ਸੀ, ਇਸ ਕੁਲਵੰਤ ਉਦਾਸ ਦਾ ਦੀਵਾ

ਰੱਬਾ ਬੁਝਣ ਨਾ ਦੇਵੀਂ ਅੰਦਰੋਂ, ਜੀਊਣ ਲਈ ਵਿਸ਼ਵਾਸ ਦਾ ਦੀਵਾ
ਸਾਡੇ ਘਰ ਵਿਚ ਰਹੇ ਮਹਿਕਦਾ, ਮਾਂ ਦੇ ਸੁਪਨ-ਆਕਾਸ਼ ਦਾ ਦੀਵਾ।

# ਗ਼ਜ਼ਲ

—ਪ੍ਰੋ. ਕੁਲਵੰਤ ਔਜਲਾ

ਪੈਰਾਂ ਵਿਚ ਜਜ਼ਬ ਹੋ ਗਏ ਰਾਹਵਾਂ ਤੇ ਰਸਤਿਆਂ ਨੂੰ
ਭੁੱਲਣਾ ਹੈ ਬਹੁਤ ਔਖਾ, ਚੇਤਿਆਂ ਵਿਚ ਵਸਦਿਆਂ ਨੂੰ

ਮਾਂ ਦਾ ਸੰਦੂਕ ਅੱਜ ਵੀ, ਧੜਕਦਾ ਇਤਿਹਾਸ ਵਾਂਗਰ
ਭੁੱਲ ਗਏ ਨੇ ਲੋਕ ਬੇਸ਼ਕ ਹੱਲ, ਪੰਜਾਲੀ, ਦਸਤਿਆਂ ਨੂੰ

ਘਰੋੜ ਘਰੋੜ ਕੇ ਪਾਉਣੇ ਅੱਖਰ, ਗਾਚੀ ਨਾਲ ਮੇਟ ਦੇਣੇ
ਰਿਜ਼ਕ ਵਾਂਗੂ ਸਾਂਭਦੇ ਸਾਂ, ਫੱਟੀ, ਦਵਾਤ, ਬਸਤਿਆਂ ਨੂੰ

ਸਾਦ ਮੁਰਾਦੀ ਬਾਦਸ਼ਾਹੀ, ਕਿਰਤ ਕਰਮ ਦੀ ਪਾਤਸ਼ਾਹੀ
ਸ਼ੁਕਰ ਕਰਕੇ ਜਾਣਦੇ ਸਾਂ, ਕੀ ਮਹਿੰਗੇ ਕੀ ਸਸਤਿਆਂ ਨੂੰ

ਵੰਡ ਵੰਡ ਤਹਿਰੀਕ ਸਾਂਝੀ, ਜ਼ਾਤਾਂ ਨਾਲ ਜੋੜ ਦਿੱਤਾ
ਪੁਰਖਿਆਂ ਦੀ ਯਾਦ ਵਰਗੇ, ਚੌਕਾਂ ਤੇ ਚੌਰਸਤਿਆਂ ਨੂੰ

ਮੌਲਿਕਤਾ ਤੇ ਮਹਿਕ ਗਵਾ ਕੇ, ਮਾਇਆ ਸੰਗ ਸਾਂਝਾ ਪਾ ਕੇ
ਘਰਾਂ ਵਿਚ ਸਜਾ ਲਿਆ ਹੈ, ਨਕਲੀ ਗੁਲਦਸਤਿਆਂ ਨੂੰ

ਢਿੱਡਾਂ ਦੇ ਵਿਚ ਮਲਕ ਭਾਗੋ, ਸਾਹਾਂ ਵਿਚ ਸ਼ਾਹ ਅਬਦਾਲੀ
ਕਿਹੜਾ ਸਮਝਾਵੇ ਏਹਨਾਂ, ਖ਼ੂਨ ਪੀ ਪੀ ਮਸਤਿਆਂ ਨੂੰ

ਓੜਕ ਨੂੰ ਜਦ ਢਹਿ ਜਾਵਾਂਗੇ, ਬਿਲਕੁੱਲ 'ਕਲੇ ਰਹਿ ਜਾਵਾਂਗੇ
ਬਹੁਤ ਕਰਾਂਗੇ ਚੇਤੇ ਉਦੋਂ, ਸੂਰਜਾਂ ਜੋ ਅਸਤਿਆਂ ਨੂੰ।

੯੭, ਮਾਡਲ ਟਾਊਨ, ਕਪੂਰਥਲਾ
ਫੋਨ-੦੧੮੨੨-੨੩੫੩੪੩,੫੦੨੫੫੬

# ਚਾਰ .ਗ਼ਜ਼ਲਾਂ

—ਡਾ. ਹਰਨੇਕ ਸਿੰਘ ਕੋਮਲ



(੧)

ਜ਼ਿੰਦਗੀ ਦੇ ਵਿਚ ਮੋਹ-ਮੁਹੱਬਤ ਮੰਗਦਾ ਹਾਂ।
ਰੰਗਾਂ ਦੇ ਵਿਚ ਵਸਦੀ ਖ਼ਲਕਤ ਮੰਗਦਾ ਹਾਂ।

ਜ਼ਿੰਦਗੀ ਦੇ ਵਿਚ ਬਹੁਤ ਕੁੜੱਤਣ ਫੈਲੀ ਹੈ,
ਜ਼ਿੰਦਗੀ ਦੇ ਵਿਚ ਦੋ ਘੁੱਟ ਸ਼ਰਬਤ ਮੰਗਦਾ ਹਾਂ।

ਫਾਈਲਾਂ ਹੇਠਾਂ ਹਰਦਮ ਦੱਬਿਆਂ ਰਹਿੰਦਾ ਹਾਂ,
ਬਾਲਾਂ ਖ਼ਾਤਿਰ ਦੋ ਪਲ-ਫ਼ੁਰਸਤ ਮੰਗਦਾ ਹਾਂ।

ਝੋਲੀ ਅੱਡ ਕੇ ਮੁਕਟ ਸੁਨਹਿਰੀ ਮੰਗਾਂ ਨਾ,
ਮਾਂ-ਬੋਲੀ ਦੀ ਮੈਂ ਤਾਂ ਖ਼ਿਦਮਤ ਮੰਗਦਾ ਹਾਂ।

ਜਿਸਨੂੰ ਮਿਲ ਕੇ ਤਪਦਾ ਹਿਰਦਾ ਠਰ ਜਾਵੇ,
ਐਸੇ ਬੰਦੇ ਦੀ ਮੈਂ ਸੁਹਬਤ ਮੰਗਦਾ ਹਾਂ।

ਹੱਕ ਪਰਾਇਆ ਖਾਣਾ ਚੰਗਾ ਲਗਦਾ ਨਾ,
ਕਿਰਤ-ਕਮਾਈ ਦੇ ਵਿਚ ਬਰਕਤ ਮੰਗਦਾ ਹਾਂ।

ਰੱਬ ਦੇ ਪਾਸੋਂ ਲੋਕ ਬੜਾ ਕੁਝ ਮੰਗਦੇ ਨੇ,
ਮੈਂ ਤਾਂ ਉਸ ਤੋਂ ਉਸ ਦੀ ਰਹਿਮਤ ਮੰਗਦਾ ਹਾਂ।

(੨)

ਬਣ ਕੇ ਮਿੱਠੇ ਆਪਣੇ ਵੀ ਜਦ ਠੱਗਦੇ ਨੇ।
ਰਿਸ਼ਤੇ-ਨਾਤੇ ਓਦੋਂ ਕੌੜੇ ਲੱਗਦੇ ਨੇ।

ਜਿੱਥੇ ਜਾਂਦੇ ਓਥੇ ਲਾਂਬੂ ਲਾਉਂਦੇ ਨੇ,
ਕੁਝ ਬੰਦੇ ਤਾਂ ਜਾਪਣ ਗੋਲੇ ਅੱਗ ਦੇ ਨੇ।

ਖ਼ੁਦ ਵੀ ਇਕ ਦਿਨ ਠੱਗੇ ਜਾਂਦੇ ਬੰਦੇ ਉਹ,
ਬਣ ਕੇ ਚਾਤੁਰ ਲੋਕਾਂ ਨੂੰ ਜੋ ਠੱਗਦੇ ਨੇ।

ਕੌੜੇ ਬੋਲ ਤਾਂ ਉਸ ਬੰਦੇ ਦੀ ਫ਼ਿਤਰਤ ਹੈ,
ਕੌੜੀ ਨਿੰਮ ਨੂੰ ਕਦੋਂ ਪਤਾਸੇ ਲੱਗਦੇ ਨੇ।

ਸਿਦਕਾਂ ਵਾਲੇ ਸਿਦਕ ਦਾ ਪੱਲਾ ਛੱਡਣ ਨਾ,
ਸੁਣ ਲੈਂਦੇ ਉਹ ਮਿਹਣੇ ਸਾਰੇ ਜੱਗ ਦੇ ਨੇ।

ਹੋਵੇ ਸਰਦਲ 'ਤੇ ਨਾ ਰੰਗ ਉਦਾਸੀ ਦਾ,
ਹੱਸਦੇ-ਵੱਸਦੇ ਵਿਹੜੇ ਚੰਗੇ ਲੱਗਦੇ ਨੇ।

ਉਸ ਦੇ ਵਿਚੋਂ ਵਿਰਸੇ ਦਾ ਰੰਗ ਦਿਸਦਾ ਹੈ,
ਕਿੰਨ੍ਹੇ ਸੋਹਣੇ ਪੇਚ ਗੁਲਾਬੀ ਪੱਗ ਦੇ ਨੇ।

(੩)

ਹੰਝੂ, ਹਉਕੇ, ਪੀੜਾਂ ਦੀ ਜੇ ਸਾਰ ਨਹੀਂ।
ਸੱਚੇ ਰੱਬ ਦੀ ਰਹਿਮਤ ਦਾ ਹੱਕਦਾਰ ਨਹੀਂ।

ਹੌਲੀ-ਹੌਲੀ ਰਿਸ਼ਤੇ ਸਿਮਟੀ ਜਾਂਦੇ ਨੇ,
ਪਹਿਲਾਂ ਵਰਗਾ ਰਿਸ਼ਤੇ ਦਾ ਵਿਸਥਾਰ ਨਹੀਂ।
ਨੰਗੇ ਪਿੰਡ ਤਪਸ਼ ਹੰਢਾਈ ਹੈ ਉਸ ਨੇ,

ਬੁੱਢੇ ਰੁੱਖ ਨੇ ਦੇਖੀ ਕਦੇ ਬਹਾਰ ਨਹੀਂ।
ਚੌਕ-ਚੌਰਾਹੇ ਮਿਲਦਾ ਹੱਥ ਹਿਲਾਉਂਦਾ ਹੈ,

ਜੱਫੀ ਪਾ ਕੇ ਮਿਲਦਾ ਹੁਣ ਉਹ ਯਾਰ ਨਹੀਂ।
ਆਪੋ-ਆਪਣੇ ਕਮਰੇ ਦੇ ਵਿਚ ਰਹਿੰਦੇ ਨੇ,

ਸਾਂਝਾ ਘਰ ਹੈ, ਸਾਂਝਾ ਪਰ ਪਰਿਵਾਰ ਨਹੀਂ।
ਖਾੜੇ ਦੇ ਵਿਚ ਡਾਢਾ ਢੋਲ-ਢਮੱਕਾ ਹੈ,

ਯਮਲੇ ਵਰਗੀ ਤੂੰਬੀ ਦੀ ਟੁਣਕਾਰ ਨਹੀਂ।
ਦਿਲ ਦੀ ਧੜਕਣ ਦੇ ਵਿਚ ਦੁਨੀਆਂ ਵੱਸਦੀ ਹੈ,
ਦਿਲ ਤੋਂ ਵੱਡਾ ਕੋਈ ਗ਼ਮਗੁਸਾਰ ਨਹੀਂ।

(੪)

ਜਣੇ-ਖਣੇ ਨੂੰ ਆਪਣਾ ਮੀਤ ਬਣਾਵੇ ਨਾ।
ਆਖੋ ਉਸ ਨੂੰ ਐਵੇਂ ਧੋਖਾ ਖਾਵੇ ਨਾ।

ਲੈ ਕੇ ਸੱਚੇ ਰੱਬ ਤੋਂ ਸਭ ਕੁਝ ਭੁੱਲ ਜਾਵੇ,
ਨਾ-ਸ਼ੁਕਰਾ ਹੈ ਬੰਦਾ ਸ਼ੁਕਰ ਮਨਾਵੇ ਨਾ।

ਕਲਹ-ਕਲੇਸ਼ ਦੀ ਜਿਸ ਘਰ ਅਗਨੀ ਬਲਦੀ ਹੈ,
ਰਹਿਮਤ ਸੱਚੇ ਰੱਬ ਦੀ ਫੇਰਾ ਪਾਵੇ ਨਾ।
ਮੰਡੀਕਰਨ ਕਰੋ ਨਾ ਸਾਰੀ ਧਰਤੀ ਦਾ,
ਮੰਡੀ ਦੇ ਵਿਚ ਬੰਦਾ ਵੀ ਵਿਕ ਜਾਵੇ ਨਾ।

ਪੈਸੇ ਖ਼ਾਤਿਰ ਐਵੇਂ ਨੱਚਦਾ-ਟੱਪਦਾ ਹੈ,
ਸੱਚਾ-ਸੁੱਚਾ ਗੀਤ ਗਵੱਈਆ ਗਾਵੇ ਨਾ।

ਆਪਣਾ ਘਰ ਜੇ ਬਣਿਆ ਨਾ ਉਸ ਬੰਦੇ ਤੋਂ,
ਆਖੋ ਉਸ ਨੂੰ ਲੋਕਾਂ ਦੇ ਘਰ ਢਾਵੇ ਨਾ।

ਅਦਬ-ਇਲਮ ਦੀ ਜਿੱਥੇ ਕੋਈ ਕਦਰ ਨਹੀਂ,
ਉਸ ਮਹਿਫ਼ਿਲ ਵਿਚ ਭੁੱਲ ਕੇ ਕੋਮਲ ਜਾਵੇ ਨਾ।

ਗਲੀ ਵਿਕਾਸ ਪਬਲਿਕ ਸਕੂਲ,
ਮਲੋਟ-੧੫੨੧੦੭ (ਪੰਜਾਬ)
ਮੋ-੯੩੧੭੭-੬੧੪੧੪

# ਗ਼ਜ਼ਲ

—ਰਾਜਿੰਦਰ ਪਰਦੇਸੀ

ਅਸੀਂ ਨਾ ਦਿਨ-ਕਟੀ ਕਰਦੇ ਤਾਂ ਦੱਸੋ ਹੋਰ ਕੀ ਕਰਦੇ
ਤੁਸੀਂ ਨਾ ਦਿਲ-ਵਪੀ ਕਰਦੇ ਤਾਂ ਦੱਸੋ ਹੋਰ ਕੀ ਕਰਦੇ

ਫ਼ਕਤ ਮਝੀਆਂ ਚਰਾਉਣੇ ਬਿਨ ਵਸੀਲਾ ਜਦ ਨਾ ਸੀ ਕੋਈ
ਨਾ ਰਾਂਝੇ ਚਾਕਰੀ ਕਰਦੇ ਤਾਂ ਦੱਸੋ ਹੋਰ ਕੀ ਕਰਦੇ

ਅਭਾਗੇ ਜਦ ਸਮਝ ਬੈਠੇ ਤੁਸੀਂ ਭਗਵਾਨ ਹੋਵੋਗੇ
ਨਾ ਥੋੜੀ ਆਰਤੀ ਕਰਦੇ ਤਾਂ ਦੱਸੋ ਹੋਰ ਕੀ ਕਰਦੇ।

ਤੁਸੀਂ ਜਦ ਹਥ ਤੋਂ ਰੋਟੀ ਚੁੱਕ ਕੇ ਅੰਗਿਆਰ ਰਖ ਦਿੱਤੇ
ਭਲਾ ਨਾ ਅਗ਼ਜ਼ਨੀ ਕਰਦੇ ਤਾਂ ਦੱਸੋ ਹੋਰ ਕੀ ਕਰਦੇ

ਜਿਨਾਂ ਨੂੰ ਖਾਣ ਨਾ ਹੀ ਖਾਣ ਨਾ ਹੀ ਸੌਣ ਦਾ ਹਕ ਸੀ
ਉਹ ਜੇ ਨਾ ਗੜਬੜੀ ਕਰਦੇ ਤਾਂ ਦੱਸੋ ਹੋਰ ਕੀ ਕਰਦੇ

ਅਗਨ ਦੀ ਭੇਂਟ ਕਰ ਦਿੱਤੇ ਤੁਸੀਂ ਜਦ ਬਾਂਸ ਦੇ ਜੰਗਲ
ਨਾ ਬੁਲ੍ਹ ਹੀ ਬਾਂਸੁਰੀ ਕਰਦੇ ਤਾਂ ਦੱਸੋ ਹੋਰ ਕੀ ਕਰਦੇ

ਜਿਨ੍ਹਾਂ ਦਾ ਮੌਤ ਦੇ ਸੌਦਾਗ਼ਰਾਂ ਨਾ ਦਮ 'ਚ ਦਮ ਛਡਿਆ
ਨਾ ਉਹ ਜੇ ਮੁਖ਼ਬਰੀ ਕਰਦੇ ਤਾਂ ਦੱਸੋ ਹੋਰ ਕੀ ਕਰਦੇ

ਉਹ ਜਿਹੜੇ ਘਰ ਦੇ ਨਾ ਛੱਡੇ, ਨਾ ਛੱਡੇ ਘਾਟ ਦੇ ਜਿਹੜੇ
ਨਾ ਪੈਦਾ ਅਬਤਰੀ ਕਰਦੇ ਤਾਂ ਦੱਸੋ ਹੋਰ ਕੀ ਕਰਦੇ

ਜਦੋਂ ਸਪ ਟਿਮਟਿਮਾਉਂਦੀ ਰੌਸ਼ਨੀ ਡੱਸਣ ਨੂੰ ਆ ਧਮਕੇ
ਨਾ ਜੁਗਨੂੰ ਖ਼ੁਦਕੁਸ਼ੀ ਕਰਦੇ ਤਾਂ ਦੱਸੋ ਹੋਰ ਕੀ ਕਰਦੇ

ਕਿਵੇਂ ਤਾਂ ਆਪਣੇ ਬੱਚਿਆਂ ਨੂੰ ਵੀ ਮਹਿਫ਼ੂਜ਼ ਰਖਣਾ ਸੀ
ਜੇ ਨਾ ਆਾਯਾਗ਼ਰੀ ਕਰਦੇ ਤਾਂ ਦੱਸੋ ਹੋਰ ਕੀ ਕਰਦੇ

ਤੁਸੀਂ ਸਭਿਅਕ ਹੋ 'ਪਰਦੇਸੀ' ਪਲੇ ਨੇ ਨੰਗ ਧੜੰਗੇ ਜੋ
ਨਾ ਗਲ ਬੇ-ਪਰਦਗੀ ਕਰਦੇ ਤਾਂ ਦੱਸੋ ਹੋਰ ਕੀ ਕਰਦੇ।

੩੫-ਬੀ/੧੬੮ ਦਸਮੇਸ਼ ਨਗਰ,
ਡਾਕ. ਦਕੋਹਾ, ਜਲੰਧਰ
ਮੋਬ-੯੩੫੭੬-੪੧੫੫੨



ਤਾਰਾ ਸਿੰਘ ਅਨਜਾਣ

# ਸਮੁੰਦਰ ਦੀ ਹਿੱਕ ਤੋਂ ਆਇਰਲੈਂਡ

ਇੰਗਲੈਂਡ ਤੋਂ ਆਇਰਲੈਂਡ ਜਾਣ ਦਾ ਪ੍ਰੋਗਰਾਮ ਸ਼ੁਰੂ ਵਿਚ ਤਾਂ ਕੱਚਾ ਪੱਕਾ ਸੀ ਪਰ ਉਥੋਂ ਦੇ ਮਿੱਤਰ ਪਿਆਰਿਆਂ ਵਿਚੋਂ ਪਰਮਜੀਤ ਸਿੰਘ ਨਿਊਤੇ ਹੁਰਾਂ ਦੇ ਟੈਲੀਫੋਨਾਂ ਨੇ ਇਹ ਪ੍ਰੋਗਰਾਮ ਪੱਕਾ ਕਰ ਦਿੱਤਾ। ਉਹ ਵੀ ਬੱਚਿਆਂ ਨਾਲ। ਸਾਡਾ ਸਫ਼ਰ ਵੀ ਨਵੇਕਲਾ ਸੀ। ਕੁਛ ਕਾਰ ਤੇ ਅਤੇ ਕੁਛ ਫੈਰੀ (ਛੋਟਾ ਸਮੁੰਦਰੀ ਜਹਾਜ਼) ਉੱਤੇ।

ਲੈਂਗਲੀ ਤੋਂ ਅਰਦਾਸ ਕਰਕੇ, ਫਿਸ਼ਗਾਰਡ ਲਈ ਤੁਰਨ ਲੱਗਿਆ ਸਟੇਅਰਿੰਗ ਮੇਰੇ ਲਈ ਅਜੀਤ ਸਿੰਘ ਨੇ ਸੰਭਾਲਿਆ। ਮੈਂ ਉਸਦੇ ਨਾਲ ਸਾਂ। ਨੂੰਹ ਕਮਲਜੀਤ ਕੌਰ ਅਤੇ ਪੋਤਰੇ ਅਰਜਨ-ਕ੍ਰਿਸ਼ਨ ਵੀ ਉਸ ਨਾਲ ਪਿੱਛੇ ਸਨ। ਇੰਗਲੈਂਡ ਦੀਆਂ ਉਹ ਸੜਕਾਂ ਜਿਹੜੀਆਂ ਮੋਟਰਵੇਜ਼ ਅਖਵਾਉਂਦੀਆਂ ਹਨ ਉਨ੍ਹਾਂ ਉੱਤੇ ਕੋਈ ਡੰਗਰ-ਵੱਛਾ, ਕੋਈ ਬੰਦਾ-ਪਰਿੰਦਾ, ਕੋਈ ਲਾਲ ਬੱਤੀ, ਕੋਈ ਹੌਲੀ ਤੁਰਨ ਵਾਲੀ ਸਵਾਰੀ ਲਈ ਥਾਂ ਨਹੀਂ ਹੁੰਦੀ। ਇਸੇ ਕਰਕੇ ੧੦੦ ਮੀਲ ਪ੍ਰਤੀ ਘੰਟੇ ਦੀ ਰਫ਼ਤਾਰ ਵੀ ਬਹੁਤੀ ਤੇਜ਼ ਨਹੀਂ ਲੱਗਦੀ। ਗੱਡੀਆਂ ਵੀ ਫੂਕ ਮਾਰਿਆਂ ਉੱਡਣ ਵਾਲੀਆਂ ਨਹੀਂ ਹੁੰਦੀਆਂ ਸੋ ਇਹੀ ਸੁਖ ਅਜੀਤ ਦੇ ਚਲਾਉਣ ਵਿਚ ਸੀ। ਸੜਕ ਦੇ ਸੱਜੇ-ਖੱਬੇ ਉੱਗੇ ਰੁੱਖ ਬੂਟੇ ਵਾਤਾਵਰਣ ਨੂੰ ਸੁਹਾਵਨਾ ਬਣਾਉਂਦੇ ਰਹੇ, ਕਿਤੇ-ਕਿਤੇ ਪੈਲੀਆਂ ਵਿਚ ਚਰਦੇ ਪਸ਼ੂ-ਗਊਆਂ, ਭੇਡਾਂ, ਬਕਰੀਆਂ ਆਦਿ ਤੋਂ ਲੱਗਦਾ ਸੀ ਕਿ ਕੋਈ ਇਹਨਾਂ ਦਾ ਵਾਗੀ ਜਾਂ ਚਰਵਾਹਾ ਵੀ ਹੋਇਗਾ ਹੀ।

ਸਫ਼ਰ ਵਿਚ ਮੈਂ ਪਹਿਲੀ ਵਾਰ ਸੱਚਮੁਚ ਦਾ ਦਰਿਆ ਵੇਖਿਆ, severn ਸੈਵਰਨ ਰਿਵਰ। ਨਹੀਂ ਤਾਂ ਜਿੰਨੀ ਵਾਰੀ ਵੀ ਜਿੱਥੋਂ ਵੀ ਯੂ. ਕੇ. ਵਿਚੋਂ ਲੰਘਿਆ ਹਾਂ। ਹੇਠਾਂ ਦਰਿਆ ਲੰਘਦਾ ਦਿੱਸਿਆ ਹੈ ਤਾਂ ਕਈ ਵਾਰ ਉਹ ਪੰਜਾਬ ਦੀ ਕਿਸੇ ਚੌੜੀ ਨਹਿਰ ਨਾਲੋਂ ਵੀ ਭੀੜਾ ਦਿੱਸਿਆ ਹੈ। ਉਤੋਂ ਲੰਘਦਿਆਂ ਹਾਸਾ ਆ ਜਾਂਦਾ ਸੀ ਇਹੀ ਹਨ ਇਥੋਂ ਦੀਆਂ ਨਦੀਆਂ। ਪਰ ਸੈਵਰਨ ਚੌੜਾ ਸੀ। ਖ਼ੂਬਸੂਰਤ, ਚੌੜਾ ਦਰਿਆ, ਜਿਸ ਉੱਤੇ ਬੜਾ ਲੰਮਾ ਦਿਲਕਸ਼ ਖਿੱਚਾਂ ਵਾਲਾ ਵੱਡਾ ਪੁਲ ਬਣਿਆ ਹੋਇਆ ਸੀ। ਜਿਸ ਦੇ ਸੱਜੇ ਖੱਬੇ ਸਾਫ਼ ਸੁਥਰੇ ਹੇਠੋਂ ਲੰਘਦੇ ਪਾਣੀ ਦਾ ਨਜ਼ਾਰਾ ਵੇਖ ਕੇ ਬੱਚੇ ਵੀ ਖ਼ੁਸ਼ ਹੋ ਗਏ। ਇੰਜ ਲੱਗਦਾ ਸੀ ਨੇੜੇ ਹੀ ਜਾ ਕੇ ਇਸ ਦਰਿਆ ਨੇ ਸਮੁੰਦਰ ਦਾ ਹਿੱਸਾ ਬਣ ਜਾਣਾ ਹੈ। ਜਿਸ ਕਰਕੇ ਪਾਟ ਚੌੜਾ ਸੀ।

ਅਸੀਂ ਫਿਸ਼ਗਾਰਡ ਬੰਦਰਗਾਹ ਕੁਝ ਪਹਿਲੇ ਹੀ ਪਹੁੰਚ ਗਏ ਸਾਂ ਸੋ ਇਕ ਪਾਸੇ ਕਾਰ ਖੜੀ ਕਰਕੇ ਪੈਦਲ ਤੁਰਨ ਲੱਗੇ। ਆਲੇ ਦੁਆਲੇ ਦਿੱਸਦੀਆਂ ਪਹਾੜੀਆਂ ਖ਼ੂਬਸੂਰਤ ਸਨ, ਸਲ੍ਹਾਬੀਆਂ ਹੋਈਆਂ। ਹਵਾ ਵੀ ਸਲ੍ਹਾਬੀ ਸੀ। ਸੋ ਆਪ ਤਾਂ ਠੀਕ ਕਪੜੇ ਪਾਏ ਹੀ, ਬੱਚਿਆਂ ਨੂੰ ਵੀ ਉਹਨਾਂ ਦੀ ਮਰਜ਼ੀ ਦੇ ਉਲਟ ਠੰਡ ਤੋਂ ਬਚਾਈ ਰੱਖਣ ਲਈ ਲੋੜੀਂਦੇ ਕੱਪੜੇ ਪੁਆਏ ਗਏ। ਇਹ ਵੱਖਰੀ ਗੱਲ ਹੈ ਕਿ ਨੇੜੇ ਇਕ ਦੁਕਾਨ ਵਿਚ ਜਾ ਕੇ ਕੁਲਫ਼ੀ ਵੀ ਖਾਧੀ। ਕੈਸਾ ਮੇਲ ਹੈ!

ਤੁਰਨ ਲੱਗਿਆ ਭਾਰਤ ਦੀਆਂ ਖ਼ਬਰਾਂ ਸੁਣੀਆਂ ਸਨ ਕਿ ਜਿਸ ਅੰਨਾ ਹਜ਼ਾਰੇ ਨੇ ੧੬ ਅਗਸਤ ੨੦੧੧ ਤੋਂ ਤਿਹਾੜ ਜੇਲ੍ਹ ਵਿਚ ਹੀ ਭੁੱਖ ਹੜਤਾਲ ਸ਼ੁਰੂ ਕਰ ਦਿੱਤੀ ਸੀ, ਅੱਜ ੧੯ ਅਗਸਤ ਨੂੰ ਉਸ ਨਾਲ, ਸਮਝੌਤਾ ਜਿਹਾ ਕੀਤਾ ਜਿਸ ਕਰਕੇ ਉਸਦਾ ਰਾਮ ਲੀਲਾ ਮੈਦਾਨ, ਦਿੱਲੀ ਵਿਚ ਭੁੱਖ ਹੜਤਾਲ ਲਈ ਜਾਣ ਦਾ ਪ੍ਰੋਗਰਾਮ ਹੈ। ਉਸਦਾ ਏਜੰਡਾ ਹੈ ਕਿ ਪਾਰਲੀਮੈਂਟ ਵਿਚ ਉਸਦੇ ਗਰੁੱਪ ਦਾ ਬਣਾਇਆ ਲੋਕਪਾਲ ਬਿਲ ਪੇਸ਼ ਕੀਤਾ ਜਾਏ। ਇਸ ਬਾਰੇ ਭਾਰਤ ਸਰਕਾਰ ਨਾਲ ਵੀ ਗੱਲ ਹੋ ਚੁੱਕੀ ਹੈ। ਅੰਨਾ ਤੇ ਸਰਕਾਰ ਸਾਰੇ ਰਾਹ ਸਾਡਾ ਪਿਉ-ਪੁੱਤਰਾਂ ਦੀ ਗੱਲਾਬਤ ਦਾ ਚਰਚਾ ਸੀ।

ਫੈਰੀ ਤੇ ਚੜ੍ਹਨ ਲੱਗਿਆ ਅਸੀਂ ਸਣੇ ਕਾਰ ਅੰਦਰ ਗਏ। ਕਾਰ ਤਾਂ ਹੇਠਾਂ ਮਿਥੇ ਥਾਂ ਚੌਥੇ ਲੈਵਲ ਤੇ ਖੜ੍ਹੀ ਕਰਕੇ ਅਸੀਂ ਸਤਵੀਂ ਮੰਜ਼ਲ ਤੇ ਪਹੁੰਚੇ। ਇਸ ਫੈਰੀ ਦਾ ਨਾਂ ਸਟੈਨਾ ਲਾਈਨ ਫੈਰੀ ਸੀ। ਬੈਠਣ ਵਾਸਤੇ ਸੀਟਾਂ ਦੇ ਰਿਜ਼ਰਵ ਹੋਣ ਦੀ ਲੋੜ ਨਹੀਂ ਸੀ। ਕੋਈ ਕਿਤੇ ਵੀ ਬੈਠ ਸਕਦਾ ਹੈ। ਹਾਂ, ਜਿਨ੍ਹਾਂ ਲੋਕਾਂ ਨੇ ਵਧ ਕਿਰਾਇਆ ਖਰਚ ਕੇ, ਕੈਬਨ ਬੁੱਕ ਕਰਾਏ ਹਨ ਉਹ ਜੰਦਰਾ ਖੋਲ੍ਹ ਕੇ ਸੰਬੰਧਿਤ ਕੈਬਨ 'ਚ ਜਾ ਸਕਦੇ ਹਨ।

ਅਸੀਂ ਦੋਵੇਂ ਬਾਕੀ ਤਿੰਨਾਂ ਨੂੰ ਇਕ ਲਾਊਂਜ (ਵੱਡੀ ਬੈਠਕ ਜਿਹੀ) ਵਿਚ ਬਿਠਾ ਕੇ ਫੈਰੀ ਦਾ ਚੱਕਰ ਕੱਢਣ ਗਏ। ਕਿਸੇ ਥਾਂ ਤੇ ਖ਼ਰੀਦੋ ਫਰੋਖ਼ਤ ਲਈ ਵੱਡੀ ਮਹਿੰਗੀ ਸਜੀ ਹੋਈ, ਸੋਹਣੀ ਦੁਕਾਨ ਸੀ। ਜਿਥੋਂ ਕੁਛ ਖ਼ਰੀਦਦਿਆਂ ਬੱਚੇ ਜਿੱਦ ਕਰ ਸਕਦੇ ਸਨ) ਇਸਤਰੀਆਂ ਟੌਰ ਸਮਝਦੀਆਂ ਸਨ ਅਤੇ ਬੰਦਿਆਂ ਦਾ ਜ਼ੇਬ ਢਿੱਲੀ ਕਰਨ ਵੇਲੇ ਮੂੰਹ ਵੇਖਣ ਵਾਲਾ ਹੁੰਦਾ ਸੀ। ਜ਼ਰੂਰੀ ਨਹੀਂ ਕਿ

ਕਿਸੇ ਨੇ ਨਗਦ ਪੌਡਾਂ ਵਿਚ ਹੀ ਖ਼ਰਚ ਕਰਨਾ ਹੈ, ਡੇਬਿਟ/ਕ੍ਰੈਡਿਟ ਕਾਰਡ ਰਾਹੀਂ ਵੀ ਤੁਹਾਡੇ ਬੈਂਕ ਖਾਤੇ ਦੀ ਮਾਇਆ ਘੱਟ ਜਾਂਦੀ ਹੈ ਕਿਉਂਕਿ ਭੁਗਤਾਨ ਕ੍ਰੈਡਿਟ/ਡੇਬਿਟ ਕਾਰਡ ਰਾਹੀਂ ਵੀ ਹੋ ਜਾਂਦਾ ਹੈ।

ਫੈਰੀ ਵਿਚ ਹੀ ਰੈਸਟੋਰੈਂਟ ਸੀ ਕਾਫੀ ਵੱਡਾ, ਖੁੱਲ੍ਹਾ ਜਿੱਥੇ ਮੇਜ ਕੁਰਸੀਆਂ ਉੱਤੇ ਬਹਿ ਕੇ ਖਾਣ-ਪੀਣ ਤੇ ਗੱਪਸ਼ੱਪ ਮਾਰਨ ਦਾ ਸਿਲਸਿਲਾ ਚਲ ਰਿਹਾ ਸੀ। ਕਿਤੇ ਕੁਛ ਥੋੜੀ ਜਿਹੀ ਉੱਚੀ ਥਾਂ ਤੇ ਜਾਂ ਥੋੜੀ ਜਿਹੀ ਨੀਵੀਂ ਥਾਂ ਤੇ ਜਾਂ ਫਿਰ ਖਿੜਕੀਆਂ ਦੇ ਕੋਲ ਜਿੱਥੋਂ ਬਾਹਰ ਸਾਗਰ ਦੀਆਂ ਲਹਿਰਾਂ ਅਠਖੇਲੀਆਂ ਕਰਦੀਆਂ ਵੇਖੀਆਂ ਜਾ ਸਕਦੀਆਂ ਸਨ, ਉੱਤੇ ਵੀ ਮੇਜ਼ ਕੁਰਸੀਆਂ ਲੱਗੇ ਹੋਏ ਸਨ। ਲੋਕ ਆਪਣੇ ਸੱਜਣਾਂ ਮਿੱਤਰਾਂ ਜਾਂ ਪਰਵਾਰ ਦੇ ਜੀਆਂ ਨਾਲ ਬੈਠੇ ਮੌਜ-ਮਸਤੀ ਕਰ ਰਹੇ ਸਨ।

ਅਸੀਂ ਇਹ ਨਜ਼ਾਰਾ ਵੇਖ ਕੇ, ਉੱਤੇ, ਹੋਰ ਉੱਤੇ ਅਤੇ ਧੁਰ ਛੱਤ ਉੱਤੇ ਚਲੇ ਗਏ ਜਿੱਥੇ ਬੰਦਰਗਾਹ ਤੋਂ ਬਿਨਾ ਬਾਕੀ ਸਭ ਪਾਸੇ ਪਾਣੀ ਹੀ ਪਾਣੀ ਸੀ ਦੂਰ ਤਕ। ਹਾਂ ਆਇਰਲੈਂਡ ਅਤੇ ਯੂ.ਕੇ ਦਾ ਸਾਂਝਾ ਸੂਰਜ ਦਿਸ ਰਿਹਾ ਸੀ। ਇਹ ਇਲਾਕਾ ਯੂ.ਕੇ. ਦੇ ਵੇਲਜ਼ ਰਾਜ ਦਾ ਹਿੱਸਾ ਹੈ। ਜਿਹੜਾ ਪਹਿਲਾਂ ਲਿਖੇ ਹੋਏ ਸੈਟਰਨ ਦਰਿਆ ਲੰਘਣ ਪਿੱਛੋਂ ਸ਼ੁਰੂ ਹੋ ਚੁੱਕਾ ਸੀ। ਛਤ ਉੱਤੇ ਤਾਂ ਤੇਜ਼ ਹਵਾ, ਬਹੁਤ ਤੇਜ਼ ਅਤੇ ਠੰਢੀ-ਠੰਢੀ ਸਲ੍ਹਾਬੀ ਹੋਈ, ਸਲੂਣੀ ਜਿਹੀ ਲੱਗ ਰਹੀ ਸੀ। ਸਮੁੰਦਰ ਦੇ ਪਾਣੀ ਨੂੰ ਜੋ ਛੋਹ ਕੇ ਆਂਦੀ ਸੀ। ਆਲੇ ਦੁਆਲੇ ਦੂਰ ਤਕ ਵੇਖਿਆ ਕਿਤੇ ਕੋਈ ਜਲ ਪੰਛੀ ਨਜ਼ਰ ਨਹੀਂ ਆਇਆ। ਧਰਤੀ ਤੇ ਤਾਂ ਕੁਛ ਹੈ ਸਨ। ਇਹ ਸਾਗਰ, ਸੇਂਟ ਜਾਰਜ ਚੈਨਲ ਹੈ।

ਅਸੀਂ ਕੁਛ ਚਿਰ ਹੀ ਉੱਤੇ ਰੁਕ ਸਕੇ ਤੇ ਇਸ ਡਰ ਨਾਲ ਕਿਤੇ ਦੰਦੋੜਿਕੇ ਨਾ ਵੱਜਣ ਲੱਗਣ। ਚੁੱਪ ਕਰਕੇ ਪੌੜੀਆਂ ਉੱਤਰ ਕੇ ਆਪਣੀਆਂ ਥਾਂਵਾਂ ਤੇ ਆ ਬੈਠੇ। ਫੈਰੀ ਤੁਰ ਪਈ ਸਾਗਰ ਦੀ ਹਿੱਕ ਨੂੰ ਲਤਾੜਦੀ। ਅਸੀਂ ਸਾਗਰ ਛੱਲਾਂ ਵੇਖਦੇ ਰਹੇ ਖਿੜਕੀਆਂ ਵਿਚੋਂ।

ਅੰਦਰ ਬੈਠਿਆ, ਲੈਂਗਲੀ ਘਰ ਦਾ ਧਿਆਨ ਰੱਖਣ ਲਈ, ਬਹਾਦਰ ਸਿੰਘ ਨੂੰ ਉਸਦੇ ਮਾਤਾ ਤੇ ਭਰਾ ਸਹਿਤ ਛੱਡ ਕੇ ਆਉਣ ਦੀ ਗੱਲ ਹੋਈ। ਪਰਵਾਰ ਵਿਚ ਉਸਦੀ ਸਥਿਤੀ ਠੀਕ ਨਾ ਹੋਣ ਕਰਕੇ ਉਹਨਾਂ ਨੂੰ ਇਧਰ ਰਹਿਣਾ ਪਿਆ ਸੀ। ਉਸਦੇ ਹਵਾਲੇ ਨਾਲ ਰਾਜੇ (ਅਜੀਤ ਸਿੰਘ) ਨੇ ਦੱਸਿਆ ਕਿ ਮੈਨੂੰ ਇੰਜੀਨਿਅਰਿੰਗ 'ਚ ਦਾਖਲ ਹੋਣ ਤੋਂ ਬਾਦ ਨਵੀਂ ਦਿੱਲੀ ਰੇਲਵੇ ਸਟੇਸ਼ਨ ਤੱਕ ਛੱਡਣ ਜਾਂਦਿਆਂ ਰਾਣੇ ਵੱਡੇ ਭਰਾ (ਤੇਜਵੰਤ ਸਿੰਘ) ਨੇ ਇਕ ਖ਼ਾਸ ਹਦਾਇਤ ਕੀਤੀ ਸੀ ਤੇ ਕਿਹਾ ਸੀ, "ਦੇਖ ਰਾਜੇ ਉਥੇ ਤੂੰ ਇਕੱਲਾ ਹੋਵੇਂਗਾ ਕੋਈ ਪਿਤਾ ਜੀ ਜਾਂ ਮੰਮੀ ਆਦਿ, ਤੈਨੂੰ ਰੋਕਣ-ਟੋਕਣ ਵਾਲਾ ਕੋਈ ਨਹੀਂ ਹੋਏਗਾ, ਘਰੋਂ ਬਹੁਤ ਦੂਰ ਉਸਮਾਨਾ ਬਾਦ (ਮਹਾਂਰਾਸ਼ਟਰ) ਵਿਚ ਹੋਏਗਾ, ਤੂੰ ਸ਼ਰਾਬ, ਕੁੜੀਆਂ ਅਤੇ ਜੂਏ ਤੋਂ ਆਪਣੇ ਆਪ ਨੂੰ ਸਦਾ ਬਚਾ ਕੇ ਰੱਖਣਾ ਹੈ।" ਰਾਜੇ ਨੇ ਗੰਢ ਬੰਨ੍ਹ ਲਈ ਸੀ।

ਬਾਹਰ ਸਭ ਪਾਸੇ ਪਾਣੀ-ਹੀ ਪਾਣੀ ਵੇਖਦਿਆਂ ਪਹਿਲਾਂ ਤਾਂ ਆਈ ਕਿ ਕਦੋਂ ਧਰਤੀ ਆਏਗੀ ਪਰ ਜਦੋਂ ਚਾਰ ਕੁ ਘੰਟੇ ਬਾਦ ਆਇਰਲੈਂਡ ਦੇ ਰੌਸਲੇਅਰ (Rosslare) ਦੀ ਬੰਦਰਗਾਹ ਆਈ ਤਾਂ ਸੁਖ ਦਾ ਸਾਹ ਲਿਆ। ਹੁਣ ਸਾਡੀ ਕਾਰ ਆਇਰਲੈਂਡ ਦੀਆਂ ਖੁੱਲ੍ਹੀਆਂ-ਚੌੜੀਆਂ ਸੜਕਾਂ ਤੇ ਦੌੜ ਰਹੀ ਸੀ। ਸੱਜੇ-ਖੱਬੇ ਸੱਜਰੀਆਂ ਕਣੀਆਂ ਪੈਣ ਨਾਲ ਨ੍ਹਾਤੇ ਧੋਤੇ ਰੁਖ-ਬੂਟੇ ਸਨ। ਭਾਵੇਂ ਸੜਕ ਯੂ.ਕੇ. ਵਰਗੀ ਚੌੜੀ ਤਾਂ ਨਹੀਂ ਸੀ ਪਰ ਸਵਾਰੀ ਵੀ ਘੱਟ ਸੀ। ਜਿਸ ਕਰਕੇ ਐਕਸੀਲੇਟਰ ਦਬਾ ਕੇ ਤੇਜ਼ ਚਾਲ ਨਾਲ ਸਫ਼ਰ ਮੁਕਾਉਣਾ ਔਖਾ ਨਹੀਂ ਸੀ ਲੱਗਦਾ। ਧਿਆਨ ਵਿਚ ਆਇਆ ਕਿ ਘੁੱਖ ਹਨ੍ਹੇਰਾ ਹੋਣ ਤੋਂ ਪਹਿਲਾਂ ਤਿੰਨ ਕੁ ਘੰਟਿਆਂ 'ਚ ਅਸੀਂ ਸੰਤ ਪਰਮਜੀਤ ਸਿੰਘ ਨਿਓਟੇ ਘਰ ਕ੍ਰੈਟਲੋ-ਕੋ. ਕਲੇਅਰ (Cratloe, Co. Clare) ਪਹੁੰਚ ਹੀ ਜਾਵਾਂਗੇ। ਅਤੇ ਬੱਚੇ ਅਰਾਮ ਕਰ ਕੇ ਖਾ ਪੀ ਕੇ ਸੌਂ ਹੀ ਜਾਣਗੇ। ਅਸੀਂ ਭਾਵੇਂ ਕੁਛ ਚਿਰ ਗੱਲਾਂ ਕਰਦੇ ਰਹੀਏ। ਕਰਮਾ ਦਿਆ ਬਲੀਆ ਰਿੱਧੀ ਖੀਰ ਤੇ ਹੋ ਗਿਆ ਦਲੀਆ।

ਅਸੀਂ ਆ ਕੇ ਤੀਜਾ ਕੁ ਹਿੱਸਾ ਰਸਤਾ ਹੀ ਲੰਘੇ ਸਾਂ ਅਜੇ ਵਾਟਰਫੋਰਡ (Waterford) ਵੀ ਕੁਛ ਦੂਰ ਸੀ ਕਿ ਸਾਡੀ ਕਾਰ ਹੌਲੀ-ਹੁੰਦੀ ਹੁੰਦੀ ਰੁਕ ਗਈ। ਰਾਜੇ (ਅਜੀਤ) ਨੇ ਚਾਬੀ ਘੁਮਾ ਕੇ ਸੈਲਫ ਮਾਰ ਕੇ ਬਥੇਰੀ ਕੋਸ਼ਿਸ਼ ਕੀਤੀ। ਕਣੀਆਂ ਪੈਣੀਆਂ ਸ਼ੁਰੂ ਹੋ ਚੁੱਕੀਆਂ ਸਨ। ਫਿਰ ਵੀ ਉਸ ਨੇ ਬਾਹਰ ਜਾ ਕੇ ਬੋਲਟ ਚੁੱਕ ਕੇ ਤਾਰਾਂ ਨਾਲ ਛੇੜਛਾੜ ਕੀਤੀ ਕਿ ਕਿਤੇ ਕੋਈ ਤਾਰ ਢਿੱਲੀ ਨਾ ਹੋ ਗਈ ਹੋਵੇ। ਪਰ ਕੁਛ ਸੁਖਾਵਾਂ ਸਿੱਟਾ ਨਾ ਨਿਕਲਿਆ। ਘਰੋਂ ਟੌਰ ਨਾਲ ਇਹ ਸੋਚ ਕੇ ਤੁਰੇ ਸਾਂ ਕਿ ਵੋਲਕਸਵੈਗਨ ਪਸਾਟ (Volkswagon Passat) ਗੱਡੀ ਹੈ ਕਿਤੇ ਧੋਖਾ ਨਹੀਂ ਦਏਗੀ। ਪਰ ਉਹ ਰਾਵਣ ਦੇ ਦਰਬਾਰ ਵਿਚ ਅੰਗਦ ਦੇ ਪੈਰ ਦੱਬ ਕੇ ਖਲੋਣ ਵਾਂਗ ਅੜ ਗਈ। ਜਿਵੇਂ ਕਹਿ ਰਹੀ ਹੋਵੇ ਕਿ ਹੈ ਹਿੰਮਤ ਤਾਂ ਚਲਾ ਕੇ ਵਿਖਾਓ। ਕੁਦਰਤੀ ਸੀ ਕਿ ਸਥਿਤੀ ਨੇ ਉਦਾਸੀ ਦੀ ਸ਼ਾਮ ਲੈ ਹੀ ਆਉਣੀ ਸੀ। ਬੇਗਾਨਾ ਦੇਸ, ਓਪਰੀ ਥਾਂ, ਨੇੜੇ ਕੋਈ ਆਬਾਦੀ ਨਹੀਂ ਕਿਉਂਕਿ ਇਕ ਅਬਾਦੀ ਨਿਊ ਰਾਸ (New Ross) ਅਸੀਂ ਲੰਘ ਆਏ ਸਾਂ, ਨਾਲ ਤਿੰਨ ਅਤੇ ਛੇ ਕੁ ਸਾਲ ਦੇ

ਦੋ ਬੱਚੇ, ਉਨ੍ਹਾਂ ਦੀ ਕੁਛ ਖਾਣ ਦੀ ਕੋਈ ਵੀ ਲੋੜ ਹੋ ਸਕਦੀ ਸੀ। ਸੋ ਸਾਡੇ ਤੋਂ ਵਧ ਕਮਲਜੀਤ ਉਦਾਸ ਸੀ, ਉਹ ਫਿਕਰਮੰਦ ਵੀ ਸੀ ਕਿ ਹੁਣ ਕੀ ਬਣੇਗਾ। ਅਜੀਤ ਫਿਰ ਵੀ ਹੌਸਲਾ ਦਿੰਦਾ ਸੀ, "ਚਿੰਤਾ ਨਾ ਕਰੋ ਕੋਈ ਨਾ ਕੋਈ ਰਾਹ ਲੱਭ ਲਾਂ ਗੇ, ਕਮਲਜੀਤ, ਗੁਰਮੁਖ ਨੂੰ ਫੋਨ ਮਿਲਾ।" ਉਹ ਕਾਰਾਂ ਦਾ ਵਧੀਆ ਤਜਰਬਾਕਾਰ ਮਕੈਨਿਕ ਹੈ, ਉਸਨੇ ਹੀ ਤੁਰਨ ਤੋਂ ਪਹਿਲਾਂ ਕਾਰ ਦੀ ਸਰਵਿਸ ਕੀਤੀ ਸੀ, ਫੋਨ ਮਿਲਾਇਆ ਅਜੀਤ ਨੇ ਉਸਨੂੰ ਨੁਕਸ ਦੱਸਿਆ ਤਾਂ ਉਸਨੇ ਅੱਗੋਂ ਕਿਹਾ, "ਜੀਜਾ ਜੀ (ਗੁਰਮੁਖ ਸਿੰਘ ਕਮਲਜੀਤ ਕੌਰ ਦਾ ਭਰਾ ਹੈ) ਲੱਗਦਾ ਹੈ ਕੋਈ ਵੱਡਾ ਨੁਕਸ ਹੈ ਤੁਸੀਂ ਕੋਈ ਆਸਰਾ ਕਰਕੇ ਕਿਤੇ ਟਿਕਾਣੇ ਪੁੱਜੋ।"

ਅਜੀਤ ਨੇ ਫਿਰ ਹੌਸਲੇ ਨਾਲ ਕਿਹਾ "ਹੁਣ RAC ਵਾਲਿਆਂ ਨਾਲ ਗੱਲ ਕਰਦੇ ਹਾਂ।" RAC ਆਰ. ਏ. ਸੀ. ਇਕ ਸੰਸਥਾ ਹੈ ਜਿਹੜੀ ਆਪਣੇ ਮੈਂਬਰਾਂ ਨੂੰ ਉਹਨਾਂ ਦੀ ਗੱਡੀ ਖ਼ਰਾਬ ਹੋਣ ਸਮੇਂ ਮਦਦ ਕਰਦੀ ਹੈ। ਉਹ ਆਪਣੀਆਂ ਐਸੀਆਂ ਸੇਵਾਵਾਂ ਬਦਲੇ ਹਰ ਮਹੀਨੇ ਕੁਛ ਰਕਮ ਲੈਂਦੀ ਹੈ। ਕੁਛ ਹੋਰ ਸੇਵਾਵਾਂ ਬਦਲੇ ਵੀ ਐਸੀਆਂ ਸੰਸਥਾਵਾਂ ਮਾਸਿਕ ਜਾਂ ਸਲਾਨਾ ਰਕਮ ਲੈਂਦੀਆਂ ਹਨ। ਮੇਰੇ ਲਈ ਹੈਰਾਨੀ ਤੇ ਤਸੱਲੀ ਦੀ ਗੱਲ ਇਹ ਸੀ ਕਿ ਯੂ. ਕੇ. ਦੀ ਸੰਸਥਾ ਦੂਸਰੇ ਦੇਸ਼, ਆਇਰਲੈਂਡ ਵਿਚ ਵੀ ਸੇਵਾ ਦਿੰਦੀ ਹੈ। ਅਜੀਤ ਨੇ ਕਿਹਾ, "ਪਿਤਾ ਜੀ ਨਹੀਂ, ਇੱਥੇ ਹੀ ਨਹੀਂ, ਜੇ ਅਸੀਂ ਆਪਣੀ ਗੱਡੀ ਤੇ ਯੂਰਪ ਦੇ ਕਿਸੇ ਹੋਰ ਦੇਸ਼ ਵੀ ਗਏ ਹੋਈਏ ਤਾਂ ਸਾਨੂੰ ਸੇਵਾਵਾਂ ਮਿਲਣ ਦੀ ਪੂਰੀ ਉਮੀਦ ਹੁੰਦੀ ਹੈ। ਇਹਨਾਂ ਦਾ ਨੈਟਵਰਕ ਯੂਰਪ ਦੇ ਸਾਰੇ ਦੇਸ਼ਾਂ ਦੇ ਸਾਰੇ ਸ਼ਹਿਰਾਂ 'ਚ ਫੈਲਿਆ ਹੋਇਆ ਹੈ। ਲਓ ਮੈਨੂੰ ਹੁਣ ਪਹਿਲਾਂ ਫੋਨ ਕਰ ਲੈਣ ਦਿਓ।"

ਅਜੀਤ ਨੇ ਬਟੂਏ 'ਚ ਰੱਖੇ ਕਾਰਡ ਤੋਂ ਵੇਖ ਕੇ ਫੋਨ ਨੂੰ ਘੁਮਾਇਆ, ਕਾਰ ਦਾ ਨੁਕਸ ਦੱਸਿਆ ਅਤੇ ਕਾਰ ਕਿੱਥੇ ਖੜ੍ਹੀ ਹੈ ਬਾਰੇ ਦੱਸਿਆ। ਉਹਨਾਂ ਦਾ ਜੁਆਬ ਸੀ, ਤੁਸੀਂ ਇਥੇ ਹੀ ਰੁਕੋ, ਅਸੀਂ ਮਦਦ ਲਈ ਕੋਈ ਪ੍ਰਬੰਧ ਕਰਦੇ ਹਾਂ।

ਯੂ. ਕੇ. ਵਾਲਿਆਂ ਨੇ ਆਪਣੇ ਨਾਲ ਸੰਬੰਧਿਤ ਕਿਸੇ ਆਇਰਲੈਂਡ ਦੀ ਕੰਪਨੀ ਨਾਲ ਸੰਪਰਕ ਸਾਧਿਆ ਅਤੇ ਉਹਨਾਂ ਨੇ ਸਾਡੇ ਨਾਲ ਮੋਬਾਈਲ ਫੋਨ ਉੱਤੇ ਸੰਪਰਕ ਸਥਾਪਿਤ ਕਰਕੇ ਜਾਣ ਲਿਆ ਕਿ ਅਸੀਂ ਕਿਸ ਸੜਕ ਤੇ ਖੜ੍ਹੇ ਹਾਂ। ਅਸਲ ਵਿਚ ਅਸੀਂ ਕਿਸੇ ਵੀ ਸ਼ਹਿਰ ਦੇ ਨੇੜੇ ਨਹੀਂ ਸਾਂ। ਬਸ ਉਜਾੜ ਜਿਹੀ ਸੜਕ ਉੱਤੇ ਸਾਂ। ਉਂਜ ਉੱਥੇ ਵੀ ਸਵਾਰੀਆਂ ਦੀ ਆਵਾਜਾਈ ਸੀ। ਕੁਝ ਚਿਰ ਬਾਦ ਸਾਨੂੰ ਪਤਾ ਲੱਗ ਗਿਆ ਕਿ ਅਸੀਂ (Waterford) ਵਾਟਰਫੋਰਡ ਸ਼ਹਿਰ ਦੇ ਲਾਗੇ ਹਾਂ।

ਕਿਣ-ਮਿਣ ਹੋ ਰਹੀ ਸੀ ਬੱਚਿਆਂ ਦਾ ਜੀਅ ਬਾਹਰ ਮਸਤੀ ਕਰਨ ਨੂੰ ਕਰ ਰਿਹਾ ਸੀ ਪਰ ਕੁਝ ਗੁੱਸੇ ਤੋਂ ਡਰਦਿਆਂ ਉਹਨਾਂ ਨੂੰ ਵੀ ਸਾਡੇ ਨਾਲ ਗੱਡੀ ਵਿਚ ਬੈਠਣਾ ਪਿਆ। ਤਾਂ ਜਦੋਂ ਕਿਣ ਮਿਣ ਕੁਝ ਰੁਕ ਜਾਂਦੀ ਤਾਂ ਅਸੀਂ ਬੱਚਿਆਂ ਨੂੰ ਲੱਤਾ ਖੋਲਣ ਲਈ ਤੋਰ ਲੈਂਦੇ।

ਕੁਝ ਸਮੇਂ ਬਾਦ ਇਕ ਰਿਕਵਰੀ ਵੈਨ ਨੇੜੇ ਆ ਕੇ ਹੌਲੀ ਹੋਈ ਤਾਂ ਰਾਜੇ (ਅਜੀਤ) ਨੇ ਖ਼ੁਸ਼ ਹੋ ਕੇ ਆਖਿਆ ਇਹ ਸ਼ਾਇਦ ਸਾਡੀ ਮਦਦ ਲਈ ਆਈ ਹੈ। ਉਹ ਵੈਨ ਅੱਗੋਂ ਹੋ ਕੇ ਪਿਛਾਂਹ ਮੁੜ ਕੇ ਸਾਡੀ ਗੱਡੀ ਅੱਗੇ ਆ ਰੁੱਕੀ। ਉਸ ਵਿਚੋਂ ਡਰਾਈਵਰ ਨਿਕਲਿਆ। ਉਸਨੇ ਅਜੀਤ ਨਾਲ ਹੱਥ ਮਿਲਾਇਆ ਤੇ ਕਿਹਾ, "ਮੇਰਾ ਨਾਂ ਐਂਡ੍ਰੀਊ (Andrew) ਹੈ। ਗੱਡੀ ਵਿਚ ਕੀ ਨੁਕਸ ਹੈ?"

"ਚਲਦੀ ਚਲਦੀ ਬੰਦ ਹੋ ਗਈ ਹੈ।"

"ਵੇਖ ਲੈਂਦੇ ਹਾਂ।"

ਉਸਨੇ ਬੋਨਟ ਖੋਲ੍ਹਿਆ, ਕੁਝ ਹਨੇਰਾ ਹੋਣ ਕਰਕੇ ਬੈਟਰੀ ਮਾਰ ਕੇ ਕੁਝ ਤਾਰਾਂ ਹਿਲਾਈਆਂ, ਗੱਡੀ ਨੂੰ ਸਟਾਰਟ ਕਰਨ ਦੀ ਕੋਸ਼ਿਸ਼ ਕੀਤੀ। ਜਦ ਸਟਾਰਟ ਨਾ ਹੋਈ ਤਾਂ ਉਸਨੇ ਫਿਰ ਇੰਜਨ ਨਾਲ ਕੁਝ ਛੇੜਛਾੜ ਕੀਤੀ ਅਤੇ ਗੱਡੀ ਚਲਾਉਣ ਦੀ ਕੋਸ਼ਿਸ਼ ਕੀਤੀ ਫਿਰ ਉਦਾਸ ਹੋ ਕੇ ਐਂਡ੍ਰੀਊ ਨੇ ਕਿਹਾ, "ਸਾਰੀ (Sorry) ਕੋਈ ਵੱਡਾ ਨੁਕਸ ਲੱਗਦਾ ਹੈ, ਵਰਕਸ਼ਾਪ ਵਿਚ ਲਜਾਣੀ ਪਏਗੀ, ਚਿੰਤਾ ਦੀ ਕੋਈ ਗੱਲ ਨਹੀਂ।" ਉਹਨੇ ਬੱਚਿਆਂ ਨੂੰ ਵੇਖ ਕੇ ਕਿਹਾ, "ਹੈਲੋ, ਆਓ ਮੇਰੇ ਟਰੱਕ 'ਚ ਬੈਠੀਏ! ਸਾਨੂੰ ਵੀ ਉਸਨੇ ਇਸ਼ਾਰਾ ਕੀਤਾ ਕਿ ਰਿਕਵਰੀ ਟਰੱਕ ਵਰਗੀ ਵੈਨ ਵਿਚ ਬੜੀ ਥਾਂ ਹੈ, ਬੈਠੋ, ਨਹੀਂ ਤਾਂ ਬੱਚੇ ਭਿੱਜ ਜਾਣਗੇ।"

ਇਧਰ ਤਾਂ ਬਹਿਣ ਦੀ ਤਿਆਰੀ ਹੋ ਗਈ ਸੀ ਤੇ ਦੂਜੇ ਪਾਸੇ ਮੈਂ ਸੋਚ ਰਿਹਾ ਸਾਂ ਕਿ ਸਾਡੀ ੧੫ ਕੁ ਫੁੱਟ ਲੰਮੀ ਗੱਡੀ ਨੂੰ ਕਿਵੇਂ ਲੈ ਕੇ ਜਾਏਗਾ। ਇਸ ਕੋਲ ਕਲੀਨਰ ਵੀ ਨਹੀਂ ਹੈਗਾ, ਕੋਈ ਹੋਰ ਬੰਦਾ ਵੀ ਨਹੀਂ, ਟੋਚਨ ਕਰਕੇ ਲੈਂਗਿਆ ਤਾਂ ਕਿਤੇ ਗੱਡੀ ਦੀ ਸ਼ਕਲ ਸੂਰਤ ਵੀ ਨਾ ਖ਼ਰਾਬ ਹੋ ਜਾਏ, ਕਿਵੇਂ ਕਰੇਗਾ?

ਮੈਂ ਵੇਖਿਆ ਉਸੇ ਵੇਲੇ ਵੈਨ ਦਾ ਪਿਛਲਾ ਹਿੱਸਾ ਹੇਠਾਂ ਨੂੰ ਖਿਸਕ ਗਿਆ। ਉਹ ਸਾਡੀ ਕਾਰ ਦੇ ਅੱਗੇ ਆ ਕੇ ਜ਼ਮੀਨ ਨਾਲ ਲੱਗ ਗਿਆ। ਢਲਾਨ ਜਿਹੀ ਬਣ ਗਈ। ਉਹਨੇ ਲੋਹੇ ਦੀਆਂ ਮੋਟੀਆਂ ਤਾਰਾਂ ਨਾਲ ਗੱਡੀ ਨੂੰ ਬੰਨ੍ਹਿਆ, ਲੋੜ ਅਨੁਸਾਰ ਹੁੱਕ ਲਾਏ ਅਤੇ ਵੈਨ 'ਚ ਲੱਗੇ ਕੰਟਰੋਲ ਰਾਹੀਂ, ਉਹ ਕਾਰ ਟਰੱਕ ਉੱਤੇ ਲੱਦ ਲਈ। ਹੁਣ ਉਹ ਬਿਲਕੁਲ ਹਿਲਦੀ ਨਹੀਂ ਸੀ ਕਿਉਂਕਿ

ਕੱਪੜੇ ਆਦਿ ਦੇ ਗੱਸਿਆਂ ਨਾਲ ਹੁੱਕਾਂ ਲਾ ਕੇ ਉਸਨੇ ਚਾਰੇ ਪਹੀਏ ਵੀ ਬੰਨ੍ਹ ਲਏ ਸਨ।

ਰਿਕਵਰੀ ਵੈਨ ਹੁਣ ਵਾਟਰਫੋਰਡ ਵਲ ਵਧ ਰਹੀ ਸੀ। ਉਥੇ ਸਾਡੇ ਲਈ ਇਕ ਕਿਰਾਏ ਦੀ ਕਾਰ ਦਾ ਪ੍ਰਬੰਧ ਕੀਤਾ ਗਿਆ ਸੀ। ਜਿਸਦਾ ਖ਼ਰਚਾ ਆਰ. ਏ. ਸੀ. ਨੇ ਕਰਨਾ ਸੀ। ਪਰ ਐਂਡ੍ਰੀਉ ਨੂੰ ਨਾਲ ਹੀ ਫ਼ਿਕਰ ਸੀ, ਬੱਚਿਆਂ ਦਾ, ਭੁੱਖੇ ਹੋਣਗੇ, ਇਹਨਾਂ ਨੂੰ ਕੁਝ ਖਾਣ-ਪੀਣ ਲਈ ਵੀ ਚਾਹੀਦਾ ਹੋਵੇਗਾ। ਰਾਜੇ ਨਾਲ ਗੱਲਾਂ ਕਰਕੇ ਉਸਨੂੰ ਇਹ ਗੱਲ ਸਮਝ ਆ ਗਈ ਸੀ ਕਿ ਅਸੀਂ ਪੱਕੇ ਸ਼ਾਕਾਹਾਰੀ ਹਾਂ। ਉਸਨੇ ਉਸੇ ਤਰ੍ਹਾਂ ਦੀ ਥਾਂ ਤੇ ਲੈ ਕੇ ਜਾਣਾ ਸੀ। ਹਨੇਰਾ ਹੋਰ ਵੱਧ ਰਿਹਾ ਸੀ ਕਿਉਂਕਿ ੯ ਵੱਜ ਚੁੱਕੇ ਸਨ। ਇਕ ਥਾਂ ਤੇ ਜਾ ਕੇ ਉਸਨੇ ਵੈਨ ਖਲ੍ਹਾਰ ਦਿੱਤੀ ਤੇ ਕਿਹਾ, "ਇੱਥੇ ਨਾਲ ਬਣੇ ਰੈਸਤੋਰਾਂ 'ਚ ਬਹਿ ਕੇ ਆਪ ਵੀ ਖਾ ਲਓ ਅਤੇ ਬੱਚਿਆਂ ਨੂੰ ਵੀ ਖੁਆ ਲਓ, ਚਿੰਤਾ ਨਾ ਕਰੋ ਇੱਥੇ ਤੁਹਾਨੂੰ ਤੁਹਾਡੀ ਪਸੰਦ ਦਾ ਸ਼ਾਕਾਹਾਰੀ ਖਾਣਾ ਮਿਲੇਗਾ।" ਉਸਨੂੰ ਤਸੱਲੀ ਸੀ ਕਿ ਉਹ ਬੇਗਾਨੇ ਦੇਸ਼ ਤੋਂ ਆਏ ਸੈਲਾਨਿਆਂ ਦੀ ਸਹੀ ਮਦਦ ਕਰਕੇ ਆਇਰਲੈਂਡ ਦੇ ਲੋਕਾਂ ਦੇ ਚੰਗੇ ਸੁਭਾਵਾਂ ਦਾ ਪਰਿਚੈ ਦੇ ਰਿਹਾ ਸੀ।

ਫਿਰ ਮਿਸਟਰ ਐਂਡ੍ਰੀਉ ਸਾਨੂੰ ਉਥੇ ਲੈ ਆਇਆ ਜਿੱਥੇ ਕਾਰ ਦਾ ਪ੍ਰਬੰਧ ਹੋਣਾ ਸੀ। ਉਸਨੂੰ ਦੱਸ ਦਿੱਤਾ ਗਿਆ ਸੀ ਕਿ ਅਸੀਂ ਸ਼ੈਨਨ (Shannon) ਜਾਣਾ ਹੈ। ਕਾਰ ਆਉਣ 'ਤੇ ਅਜੀਤ ਨੂੰ ਉਸਦੀ ਚਾਬੀ ਦਿੰਦਿਆਂ ਉਸਨੇ ਕਿਹਾ, "ਇਹ ਕਾਰ ਤੁਸੀਂ ਸ਼ੈਨਨ ਦੇ ਨੇੜੇ ਹੀ ਵੱਡੇ ਸ਼ਹਿਰ ਲਿਮਰਿਕ (Limrick) ਵਿਚ ਸੋਮਵਾਰ ਸਵੇਰੇ ਛੱਡ ਆਉਣਾ। ਕਲ੍ਹ ਤੇ ਪਰਸੋਂ ਸ਼ਨਿਚਰ ਐਤ ਦਾ ਦਿਨ ਹੈ, ਇਸ ਲਈ ਸਾਡੇ ਦਫ਼ਤਰ ਬੰਦ ਹਨ। ਤੁਸੀਂ ਆਪਣਾ ਸਾਰਾ ਸਮਾਨ ਇਸ ਕਾਰ ਵਿਚ ਸ਼ਿਫਟ ਕਰ ਲਓ।"

ਫਿਰ ਉਹ ਬੱਚਿਆਂ ਵਲ ਵੇਖ ਕੇ ਕਹਿਣਾ ਲੱਗਾ, "ਹੈਲੋ, ਆਓ ਆਪਾਂ ਰਲ ਕੇ ਸਮਾਨ ਕਾਰ 'ਚ ਰੱਖਦੇ ਹਾਂ" ਅਤੇ ਰਾਜੇ ਕੋਲੋਂ ਚਾਬੀ ਲੈ ਕੇ (ਡਿੱਕੀ) ਖੋਲ੍ਹ ਕੇ ਉਸਨੇ ਸਾਨੂੰ ਮਿਲੀ ਕਾਰ ਵਿਚ ਸਮਾਨ ਰਖਾ ਕੇ ਤਸੱਲੀ ਮਹਿਸੂਸ ਕੀਤੀ। ਵਾਟਰਫੋਰਡ ਤੋਂ ਸ਼ਹਿਰ ਦੀਆਂ ਸੜਕਾਂ ਪਾਰ ਕਰਕੇ ਲਿਮਰਿਕ ਵਲ ਜਾਣ ਦਾ ਰਸਤਾ ਸਮਝਾ ਕੇ ਉਹ ਸਾਨੂੰ ਅਲਵਿਦਾ ਕਹਿ ਰਿਹਾ ਸੀ। ਉਸਦੇ ਚਿਹਰੇ ਦੀ ਖ਼ੁਸ਼ੀ ਭਰੀ ਉਦਾਸੀ ਦੱਸ ਰਹੀ ਸੀ ਕਿ ਜਿਵੇਂ ਅਸੀਂ ਉਸਦੇ ਅਤਿ ਨਿਕਟਵਰਤੀ ਆਪਣੇ ਹਮਸਾਏ ਹੋਈਏ, ਜਿਨ੍ਹਾਂ ਦੀ ਮਦਦ ਕਰਨਾ ਉਸ ਦਾ ਫਰਜ਼ ਸੀ ਅਤੇ ਜਿਨ੍ਹਾਂ ਤੋਂ ਵਿਛੜਨਾ ਉਸ ਅੰਦਰ ਘਾਟ ਪੈਦਾ ਕਰ ਰਿਹਾ ਸੀ।

ਅਸੀਂ ਸੁੰਨਸਾਨ ਰਾਹਾਂ ਅਤੇ ਵਸਦੇ ਸ਼ਹਿਰਾਂ ਦੀਆਂ ਸੜਕਾਂ ਨੂੰ ਪਾਰ ਕਰਦੇ ਹੋਏ ਸ਼ੈਨਨ ਵਲ ਵਧ ਰਹੇ ਸਾਂ ਕਿਉਂਕਿ ਸ਼ੈਨਨ ਦੇ ਨਾਲ ਹੀ ਕ੍ਰੈਟਲੋ (Cratloe) ਨਾਂ ਦੀ ਇਕ ਅਬਾਦੀ ਵਿਚ ਨਿਉਤੇ ਹੁਰਾਂ ਦਾ ਦੋ ਮੰਜ਼ਿਲਾ ਵੱਡਾ ਘਰ ਸੀ। ਅਜੀਤ ਨੂੰ ਕਿਤੇ ਰਾਹ ਪੁੱਛਣ ਦੀ ਲੋੜ ਨਹੀਂ ਪਈ ਕਿਉਂਕਿ ਉਹ ਬੜੇ ਗਹੁ ਨਾਲ ਸੜਕਾਂ ਦਾ ਨਕਸ਼ਾ (Route map) ਵੇਖ ਕੇ ਉਸ ਨੂੰ ਦਿਮਾਗ਼ ਵਿਚ ਵਸਾ ਕੇ ਤੁਰਿਆ ਸੀ। ਉਸ ਕੋਲ ਸੈਟਨੈਵ (Satellite Navigator) ਵੀ ਸੀ। ਇਹ ਐਸਾ ਜੰਤਰ ਹੈ ਜਿਸ ਵਿਚ ਕਿਸੇ ਦੇਸ਼ ਦੀਆਂ ਸੜਕਾਂ ਦਾ ਨਕਸ਼ਾ ਪਾ ਕੇ ਇਹ ਕਿਹਾ ਜਾਏ ਕਿ ਮੈਂ ਫਲਾਣੇ ਪਤੇ ਤੇ ਜਾਣਾ ਹੈ, ਤਾਂ ਉਹ ਕਾਰ ਦੇ ਬਹੁ-ਟਿਕਾਣੇ ਤੋਂ ਉਸ ਘਰ ਤੱਕ ਦੀਆਂ ਸੜਕਾਂ ਨੂੰ ਛੋਟੇ ਤੋਂ ਛੋਟੇ ਰਾਹ ਰਾਹੀਂ ਜੋੜ ਸਕਦਾ ਹੈ। ਉਹ ਬੋਲ ਕੇ ਵੀ ਦੱਸਦਾ ਹੈ ਕਿ ਅੱਗੋਂ ਸੱਜੇ ਮੁੜਨਾ ਹੈ, ਖੱਬੇ ਮੁੜਨਾ ਹੈ, ਜਾਂ ਸਿੱਧਾ ਜਾਣਾ ਹੈ। ਆਮ ਤੌਰ ਤੇ ਉਹ ਅੰਗਰੇਜ਼ੀ ਵਿਚ ਹੀ ਬੋਲਦਾ ਹੈ ਪਰ ਉਸਨੂੰ ਪੰਜਾਬੀ ਜਾਂ ਕਿਸੇ ਹੋਰ ਭਾਸ਼ਾ ਵਿਚ ਬੋਲਣ ਬਾਰੇ ਵੀ ਸੈਟ ਕੀਤਾ ਜਾ ਸਕਦਾ ਹੈ। ਉਸ ਦੇ ਦਿਸ਼ਾ ਨਿਰਦੇਸ਼ ਅਨੁਸਾਰ ਸੌਖਿਆ ਹੀ ਟਿਕਾਣੇ ਪਹੁੰਚਿਆ ਜਾ ਸਕਦਾ ਹੈ।

ਅਸੀਂ ਨੇੜੇ ਤੇੜੇ ਦੀਆਂ ਗਲੀਆਂ ਲਾਗੇ ਪਹੁੰਚ ਕੇ ਘੁੱਸ ਗਏ, ਜਿਸ ਕਰਕੇ ਸਾਨੂੰ ਨਿਉਤੇ ਹੁਰਾਂ ਨੂੰ ਫੋਨ ਕਰਕੇ ਘਰ ਪਹੁੰਚਣਾ ਪਿਆ। ਰਾਤ ਦੇ ੨ ਕੁ ਵੱਜ ਚੁੱਕੇ ਸਨ। ਰਾਹ ਵਿਚ ਕਮਲਜੀਤ ਤਾਂ ਬੱਚਿਆਂ ਨੂੰ ਆਪਣੇ ਨਾਲ ਲਾ ਕੇ ਸੌਂ ਰਹੀ ਸੀ। ਪਰ ਅਸੀਂ ਗੱਲਾਂ ਬਾਤਾਂ ਕਰਦੇ ਰਹੇ। ਉਹ ਉਦੋਂ ਹੀ ਜਾਗੀ ਜਦੋਂ ਘਰ ਜਾ ਕੇ ਬ੍ਰੇਕ ਲਾਈ। ਹੁਣ ਤਾਂ ਖਾ ਪੀ ਕੇ ਵਿਛੇ ਬਿਸਤਰੇ ਮੱਲ ਕੇ ਅਸੀਂ ਵੀ ਘੁਰਾੜਿਆਂ ਨੂੰ ਸੱਦਾ ਦੇ ਹੀ ਦਿੱਤਾ। ਸਵੇਰੇ ੨੦ ਅਗਸਤ ਨੂੰ ਸ਼ਨਿਚਰਵਾਰ, ਤਿਆਰ ਹੋ ਕੇ ਨਿਓਤੇ ਜੋੜੀ (ਸੰਤ ਪਰਮਜੀਤ ਸਿੰਘ ਨਿਓਤੇ-ਬੀਬੀ ਜੋਗਿੰਦਰਪਾਲ ਕੌਰ ਨਿਓਤੇ) ਦੇ ਮਿਥੇ ਪ੍ਰੋਗਰਾਮ ਅਨੁਸਾਰ ਲਿਮਰਿਕ ਸ਼ਹਿਰ ਦੇ ਸੈਰ ਸਪਾਟੇ ਲਈ ਨਿਕਲੇ। ਬਜ਼ਾਰ ਵਿਚ ਰੌਣਕਾਂ ਵੇਖੀਆਂ, ਸ਼ੈਨਨ ਦਰਿਆ ਕੰਢੇ ਫਿਰਦੇ ਚਰਚ ਤੇ ਕਿਲੇ ਤਕ ਗਏ। ਇਕ ਥਾਂ 'ਤੇ ਮੁਸਲਿਮ ਧਰਮ ਬਾਰੇ ਨੁਮਾਇਸ਼ ਲੱਗੀ ਹੋਈ ਸੀ-Discover Islam, ਜਿਸ ਵਿਚ ਇਸਲਾਮ ਬਾਰੇ ਬੜਾ ਸੌਖਾ ਸਮਝਾਇਆ ਗਿਆ ਸੀ। ਕਿੰਨਾ ਉੱਦਮ, ਉਚੇਚ, ਮਿਹਨਤ ਦਾ ਕੰਮ ਹੈ ਈਸਾਈਆਂ ਦੇ ਦੇਸ਼ ਵਿਚ ਉਹਨਾਂ ਰਾਹੀਂ ਇਸਲਾਮ ਦਾ ਪ੍ਰਚਾਰ-ਪ੍ਰਸਾਰ ਕਰਨ ਦਾ। ਮਾਲ (Mall) ਅੰਦਰ ਵੜੇ ਤਾਂ ਉਥੇ ਕੰਮ ਕਰਦੀਆਂ ਚਰਨਜੀਤ ਕੌਰ ਤੇ ਉਸਦੀ ਲੜਕੀ ਨੂੰ ਚਾਅ ਚੜ੍ਹ ਗਿਆ। ਉਸਨੇ ਬੜੇ ਅਪਣਤ ਨਾਲ ਆਖਿਆ, "ਸੰਤ ਜੀ! ਬੱਚਿਆਂ ਨੂੰ ਲੈ ਕੇ ਘਰ

ਜ਼ਰੂਰ ਆਇਓ।"

ਉਥੋਂ ਵਾਪਸੀ ਤੇ ਇਕ ਬਹੁਤ ਵੱਡੇ ਅਕਾਰ ਦਾ ਤਾਂ ਨਹੀਂ ਪਰ ਬਹੁਤ ਉੱਚਾ ਸਲੇਟੀ ਰੰਗੇ ਪੱਥਰਾਂ ਦਾ ਇਕ ਕਿਲ੍ਹਾ ਵੇਖਿਆ, ਬਨਰਾਟੀ ਕਾਸਲ (Bunratty Castle) ਜਿਸ ਦੇ ਬਾਹਰ ਘਾਹ-ਫੂਸ ਦੇ ਛੱਪਰਾਂ ਵਾਲੇ ਕਮਰੇ ਸਨ। ਜਿਹੜੇ ਉਸਦੀ ਪੁਰਾਤਨਤਾ ਦਾ ਪਰੀਚੈ ਦੇ ਰਹੇ ਸਨ। ਇਹ ਕਿਲ੍ਹਾ ੧੪੨੫ ਈ. ਵਿਚ ਬਣਾਇਆ ਸੀ। ਮੈਂ ਤਾਂ ਆਪਣੇ ਗੋਡਿਆਂ ਨੂੰ ਆਰਾਮ ਦੁਆਉਣ ਲਈ ਕਿਲਾ ਵੇਖਣ ਅੰਦਰ ਨਾ ਗਿਆ ਪਰ ਅਜੀਤ, ਕਮਲਜੀਤ ਤੇ ਅਰਜਨ ਗਏ। ਕ੍ਰਿਸ਼ਨ ਕਿਉਂਕਿ ਸੌਂ ਗਿਆ ਸੀ ਉਸਨੂੰ ੩ ਕੁ ਸਾਲ ਦੇ ਨੂੰ ਮੈਂ ਆਪਣੇ ਕੋਲ ਹੀ ਰੱਖ ਲਿਆ। ਉਹ ਪ੍ਰੈਮ (Pram) ਬੱਚਿਆਂ ਦੀ ਗੱਡੀ ਵਿਚ ਸੁੱਤਾ ਰਿਹਾ। ਅਸੀਂ ਨਿੱਘੀ ਧੁੱਪ ਵਿਚ ਖਲੋਤੇ-ਬੈਠੇ ਰਹੇ। ਅਜੀਤ ਨੇ ਕਿਲ੍ਹਾ ਵੇਖ ਕੇ ਆ ਕੇ ਦੱਸਿਆ ਕਿ ਅੰਦਰ ਕਈ ਕਮਰੇ ਸਨ ਜਿਨ੍ਹਾਂ ਵਿਚ ਇਕ ਵੱਡਾ ਕਮਰਾ ਸੀ, ਸ਼ਾਇਦ ਦਰਬਾਰ ਹਾਲ ਹੋਵੇ। ਬਾਕੀ ਕਮਰੇ ਹਾਕਮ ਦੇ ਪਰਵਾਰ ਅਤੇ ਹੋਰ ਵੱਡੇ ਅਹਿਲਕਾਰਾਂ ਦੇ ਹੋ ਸਕਦੇ ਹਨ। ਕਿਲ੍ਹੇ ਅੰਦਰ ਕੇਵਲ ਲੱਕੜ ਦੀ ਪੌੜੀ ਚੜ੍ਹ ਕੇ ਹੀ ਜਾਇਆ ਜਾ ਸਕਦਾ ਸੀ। ਤਿੰਨ ਚਾਰ ਮੰਜ਼ਲਾਂ ਉੱਚੀ ਛੱਤ ਤਕ ਜਾਣ ਵਾਸਤੇ ਖੜ੍ਹੀਆਂ, ਗੋਲ ਪੌੜੀਆਂ ਸਨ। ਜਿਹੜੀਆਂ ਉੱਤੇ ਜਾਂਦੀਆਂ-ਜਾਂਦੀਆਂ ਸੌੜੀਆਂ ਹੁੰਦੀਆਂ ਜਾਂਦੀਆਂ ਸਨ। ਪੌੜੀਆਂ ਦੇ ਅੱਡੇ ਉਚੇ ਸਨ। ਜੇ ਕੋਈ ਹਮਲਾਵਰ ਬਾਹਰੋਂ ਲੋਹੇ ਦੇ ਦਰਵਾਜ਼ੇ ਖੋਲ੍ਹ। ਤੋੜ ਕੇ ਅੱਗੇ ਵੱਧਣਾ ਚਾਹੇ ਤਾਂ ਉਸ ਤੋਂ ਬਚਾਅ ਲਈ ਛੱਤ ਤਕ ਜਾਂਦਿਆਂ-ਜਾਂਦਿਆਂ ਵੀ ਪਲਟਵਾਰ ਕੀਤਾ ਜਾ ਸਕਦਾ ਸੀ। ਛੱਤ ਤੇ ਪਹੁੰਚ ਕੇ ਬਣੇ ਮਕਾਨ ਉਤੋਂ ਵੀ ਤੀਰਾਂ ਬੰਦੂਕਾਂ ਰਾਹੀਂ ਦੁਸ਼ਮਨ ਨੂੰ ਭਾਜੜ ਪਾਈ ਜਾ ਸਕਦੀ ਸੀ। ਆਖ਼ਰ ਤਕ ਹਿੰਮਤ ਰੱਖਣ ਦੀ ਜੁਗਤ ਬਣੀ ਰਹਿੰਦੀ ਸੀ। ਕਿਲ੍ਹੇ ਤੋਂ ਬਾਹਰ ਦੇ ਕਮਰਿਆਂ ਵਿਚ ਪੁਰਾਣੀਆਂ ਚੀਜ਼ਾਂ-ਚੱਕੀ, ਚੁੱਲ੍ਹਾ, ਮੇਜ, ਕੁਰਸੀ, ਬਿਸਤਰਾ, ਮੰਜਾ ਆਦਿ ਕਈ ਤਰ੍ਹਾਂ ਦੀਆਂ ਵਸਤਾਂ ਪਈਆਂ ਸਨ। ਉਹ ਵੀ ੧੫ਵੀ ਸਦੀ ਦੀਆਂ ਸਨ।

ਕਿਲ੍ਹੇ ਦੇ ਅਹਾਤੇ ਵਿਚ ਇਕ ਥਾਂ ਤੇ ਪਈਆਂ ਲੋਹੇ ਦੀਆਂ ਪੁਰਾਣੀਆਂ ਛੋਟੀਆਂ ਵੱਡੀਆਂ ਤੋਪਾਂ ਤਾਂ ਹੁਣ ਬੱਚਿਆਂ ਦੇ ਖੇਡਣ ਅਤੇ ਤਸਵੀਰਾਂ ਖਿਚਾਉਣ ਦੇ ਹੀ ਕੰਮ ਆ ਰਹੀਆਂ ਸਨ। ਉਂਜ ਉਥਿ ਹੀ ਬਣੇ ਪਾਰਕ ਵਿਚ ਬੱਚਿਆਂ ਨੇ ਪੀਂਘਾਂ ਵੀ ਝੂਟੀਆਂ ਅਤੇ ਢਲਾਨਾਂ ਉੱਤੇ ਘੀਸੀ ਜਿਹੀ ਵੀ ਕੀਤੀ। ਉਥਿ ਹੀ ਪ੍ਰਬੰਧਕਾਂ ਨੇ ਖਾਣ-ਪੀਣ ਅਤੇ ਖ਼ਰੀਦੋ-ਫਰੋਖ਼ਤ ਕਰਨ ਲਈ ਵੀ ਦੁਕਾਨਾਂ ਰੱਖੀਆਂ ਹੋਈਆਂ ਸਨ ਤਾਂਕਿ ਕਿਲ੍ਹਾ ਵੇਖਣ ਵਾਲੇ ਕੁਝ ਜੇਬ੍ਹ ਵੀ ਢਿੱਲੀ ਕਰਦੇ ਜਾਣ। ਕਿਲ੍ਹੇ ਅੰਦਰ ਵੜਣ ਲਈ ਤਾਂ ਸਭ ਨੇ ਟਿਕਟਾਂ ਲਈਆਂ ਹੀ ਸਨ, ਉਹ ਹੋਰ ਵੀ ਕੁਛ ਯੂਰੋ ਖਰਚਣ।

ਸ਼ਾਮ ਨੂੰ ਗੁਰਨਾਮ ਸਿੰਘ ਘਰ ਨਿਤਨੇਮ ਸੀ। ਮੈਨੂੰ ਇਕ ਘੰਟਾ ਬੋਲਣਾ ਵੀ ਪਿਆ। ਮੈਂ ਏਕਤਾ ਲਈ ਸਤਿਗੁਰੂ ਪ੍ਰਤਾਪ ਸਿੰਘ ਦੀ ੧੯੩੪ ਈ. ਦੀ ਗੁਰੂ ਨਾਨਕ ਸਰਬ ਸੰਪਰਦਾਇ ਕਾਨਫ੍ਰੰਸ, ਸ੍ਰੀ ਭੈਣੀ ਸਾਹਿਬ ਬਾਰੇ ਵੇਰਵੇ ਸਹਿਤ ਦੱਸਿਆ ਕਿ ਕਿਵੇਂ ਸਤਿਗੁਰੂ ਜੀ ਨੇ ਸਮੁੱਚੇ ਸਿੱਖ ਪੰਥ ਦੀ ਏਕਤਾ ਲਈ ਆਪਣੀ ਬਾਰਾਂ ਪਾਤਸ਼ਾਹੀਆਂ ਦੀ ਅਰਦਾਸ ਛੱਡ ਕੇ ਦੱਸ ਪਾਤਸ਼ਾਹੀਆਂ ਦੀ ਅਰਦਾਸ ਕਰਨੀ ਪਰਵਾਨ ਕੀਤੀ ਤਾਂਕਿ ਪਰਵਾਨ ਕੀਤੀ ਤਾਂ ਕਿ ਕਿਸੇ ਵੀ ਸਿੱਖ ਸੰਪਰਦਾਇ ਨੂੰ ਇਸ ਕਾਨਫਰੰਸ ਵਿਚ ਆਉਣ ਤੋਂ ਸੰਕੋਚ ਨਾ ਹੋਵੇ।

ਅਰਦਾਸ ਤੋਂ ਬਾਦ ਬ੍ਰੈਡ ਫੋਰਡ (ਯੂ.ਕੇ) ਰਹਿੰਦੀ ਗੁਰਨਾਮ ਸਿੰਘ ਦੀ ਮਾਤਾ ਨੇ ਕਮਲਜੀਤ ਦੇ ਪੰਜਾਬੀ ਬੋਲਣ ਦੇ ਲਹਿਜੇ ਨੂੰ ਧਿਆਨ ਵਿਚ ਰੱਖ ਕੇ ਪੁੱਛਿਆ "ਕੁੜੇ ਕਿਥੋਂ"।

"ਮਾਂ ਜੀ, ਇਂਗਲੈਂਡ ਤੋਂ, ਮੇਡਨਹੈਡ ਤੋਂ।"

"ਉਹ ਤਾਂ ਮੈਂ ਜਾਣ ਹੀ ਗਈ ਹਾਂ, ਪਿੱਛੋਂ ਪੰਜਾਬ ਤੋਂ ਕਿੱਥੋਂ।"

"ਮਾਂ ਜੀ ਮੈਨੂੰ ਬਹੁਤਾ ਨਹੀਂ ਪਤਾ, ਪਰ ਗ੍ਰੈਨੀ (ਦਾਦੀ ਜੀ) ਦੱਸਦੇ ਹੁੰਦੇ ਹਨ ਸ਼ਾਇਦ ਮੋਰੋਂ (ਜਲੰਧਰ) ਪਿੰਡ ਹੈ ਸਾਡਾ।"

ਮੋਰੋਂ ਸੁਣਦਿਆਂ ਹੀ, ਉਸਨੇ ਕਮਲਜੀਤ ਨੂੰ ਜੱਫੀ ਵਿਚ ਲੈ ਲਿਆ ਤੇ ਕਿਹਾ, "ਤੂੰ ਤਾਂ ਫਿਰ ਸਾਡੀ ਹੀ ਕੁੜੀ ਏਂ। ਵੇ ਗੁਰਨਾਮ! ਆਪਣੇ ਪਿੰਡ ਦੀ ਆ।"

ਹੋਰ ਗੱਲਾਂ ਤੋਂ ਉਸਨੇ, ਸ. ਬੀਰ ਸਿੰਘ ਭੰਮਰਾ ਬਾਰੇ ਵੀ ਜਾਣ ਲਿਆ। ਕਮਲਜੀਤ ਦੇ ਦਾਦਾ ਜੀ ਬਾਰੇ ਅਤੇ ਰੋਕਦਿਆਂ-ਰੋਕਦਿਆਂ ਆਪਣੇ ਪਿੰਡ ਦੀ ਧੀ ਨੂੰ ਆਪਣੀ ਆਖ ਕੇ, ਲੀੜੇ-ਕਪੜੇ ਤੇ ਯੂਰੋ ਦਿੱਤੇ, ਅਰਜਨ ਤੇ ਕ੍ਰਿਸ਼ਨ ਨੂੰ ਪਿਆਰ ਦਿੱਤਾ, ਅਜੀਤ ਦੀ ਪਿੱਠ ਤੇ ਹੱਥ ਫੇਰਿਆ। ਮੇਰੇ ਵੱਲ ਉਹਨੇ ਐਨੇ ਆਦਰ ਨਾਲ ਵੇਖਿਆ ਕਿ ਮੈਨੂੰ ਇੱਥੇ ਵੀ ਪੰਜਾਬ ਜਿਉਂਦਾ ਨਜ਼ਰ ਆਇਆ। ਉਹ ਪੰਜਾਬ ਜਿਸ ਦੇ ਪਿੰਡ ਦੇ ਕਿਸੇ ਇਕ ਘਰ ਦੀ ਧੀ ਸਾਰੇ ਪਿੰਡ ਦੀ ਧੀ ਹੁੰਦੀ ਸੀ। ਬੜੀ ਖ਼ੁਸ਼ੀ ਹੋਈ। ਆਉਂਦੀ ਵਾਰੀ ਇਸ ਸਨਮਾਨ 'ਤੇ ਸਾਰੇ ਖ਼ੁਸ਼ ਸਾਂ। ਅਜੀਤ ਨੇ ਕਿਹਾ, "ਕਮਲਜੀਤ, ਅੱਜ ਤੇਰੇ ਕਰਕੇ ਸਾਨੂੰ ਆਦਰ ਮਾਣ ਮਿਲਿਆ ਹੈ। ਉਹ ਵੀ ਅੰਬਾਂ ਨਾਲ ਲੱਦੀਆਂ ਟਾਹਣੀਆਂ ਦੇ ਰੁੱਖ ਵਾਂਗ ਮਾਣ ਨਾਲ ਨਿਮਰ ਹੋ ਗਈ।

੧ੴ

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ

ਨਵੇਂ ਨਵੇਂ ਵੰਨ-ਸੁਵੰਨੇ ਡਿਜ਼ਾਇਨਾਂ ਵਿਚ ਤਿਆਰ ਕੀਤੇ ਹੋਏ

ਚਮਕਦਾਰ ਅਤੇ ਪੱਕੇ ਰੰਗਾਂ ਵਾਲੇ

# ਫ਼ਰਸ਼ੀ ਦਰੀਆਂ ਅਤੇ ਗ਼ਲੀਚੇ

ਨਿਰਮਾਤਾ :

# ਨਾਮਧਾਰੀ ਸੇਲਜ਼

੧੦੨੪੦/੫੪ ਲਾਇਬ੍ਰੇਰੀ ਰੋਡ, ਆਜ਼ਾਦ ਮਾਰਕੀਟ, ਦਿੱਲੀ-੧੧੦੦੦੬

**Furshi Durries & Carpets**

in Bright & Fast Colours

**Manufacturers :**

# Namdhari Sales

10240/54 Library Road, Azad Market, Delhi-110005

Phone Office : 011-23516689, 911-23614784

Mobile Phone : S. Charanjit Singh 98105-56398
S. Satvinder Singh 98116-55210

ਕਿਸ਼ਤ-੨

ਡਾਇਰੀ ਦੇ ਪੰਨੇ

# ਮੇਰੀ ਵਲੈਤ ਯਾਤਰਾ



—ਬਲਦੇਵ ਮਾਧੋਪੁਰੀ



ਲੇਖਕ ਦਾ ਭਤੀਜਾ ਮਨੋਜ ਅਤੇ ਭਤੀਜ ਨੂੰਹ ਮਰੀਸ਼ਾ ਖੁਸ਼ੀ ਦੇ ਪਲਾਂ ਵਿੱਚ

"ਤਾਇਆ, ਇਹ ਮੇਰੀ ਸਾਲੀ ਦਾ ਘਰ ਹੈ....ਆਓ ਆਪਾਂ ਉਸਨੂੰ ਮਿਲਦੇ ਹਾਂ। ਪਿੱਛੋਂ ਡੀਗ੍ਗੀ ਵਿਚੋਂ ਮਰੀਸ਼ਾ ਨੇ ਬੈਗ ਚੁਕਿਆ ਤੇ ਡੋਰ ਕਰ ਦਿੱਤੀ। (ਮਤਲਬ ਦਰਵਾਜ਼ਾ ਖੜਕਾ ਦਿੱਤਾ।) ਅੰਦਰੋਂ ਗੋਰੀ ਜਿਹੀ ਕੁੜੀ ਨੇ ਦਰਵਾਜ਼ਾ ਖੋਲ੍ਹਿਆ ਤੇ ਸਾਨੂੰ ਦੇਖ ਕੇ ਹੱਸ ਪਈ। ਪਹਿਲਾਂ ਦੋਹਾਂ ਨੂੰ ਘੁੱਟ ਕੇ ਮਿਲੀ ਤੇ ਇਕ ਦੂਜੇ ਨੇ ਮੂੰਹ ਨਾਲ ਮੂੰਹ ਜੋੜ ਤੇ ਹੱਥ ਮਿਲਾ ਕੇ ਹੈਲੋ ਕਹੀ। ਮੈਂ ਇਕ ਅਨਜਾਣ ਸਾਂ ਇਸ ਕਰਕੇ ਉਸਨੇ ਮੇਰੇ ਨਾਲ ਹੱਥ ਮਿਲਾਇਆ ਤੇ ਅੰਦਰ ਆਉਣ ਲਈ ਇਸ਼ਾਰਾ ਕੀਤਾ। ਅੰਦਰ ਨਰਮ-ਨਰਮ ਵੱਡੇ ਵੱਡੇ ਗਧੇਲੇ ਡੱਠੇ ਹੋਏ ਸਨ, ਸਾਨੂੰ ਉਨ੍ਹਾਂ ਉਤੇ ਬਿਠਾ ਕੇ ਕਿਚਨ ਵਿਚੋਂ ਜੂਸ ਦੇ ਗਲਾਸ ਭਰ ਲਿਆਈ ਤੇ ਸਾਨੂੰ ਪੀਣ ਲਈ ਕਿਹਾ। ਜੂਸ ਪੀਂਦੇ ਉਹ ਤਿੰਨ ਜਾਣੇ ਅੰਗਰੇਜ਼ੀ ਵਿਚ ਗੱਲਾਂ ਕਰਕੇ ਹੱਸੀ ਜਾ ਰਹੇ ਸਨ। ਸਾਹਮਣੇ ਟੈਲੀ ਔਨ ਸੀ, ਮੈਂ ਤਾਂ ਉਸ ਵਲ ਵੇਖਦਾ ਰਿਹਾ। ਮੇਰੇ ਵਲ ਇਸ਼ਾਰਾ ਕਰਕੇ ਮਨੋਜ ਉਸਨੂੰ ਕਹਿਣ ਲੱਗਾ- "ਇਹ ਮੇਰੇ ਤਾਇਆ ਜੀ ਹਨ ਤੇ ਇੰਡੀਆ ਤੋਂ ਇਥੇ ਸਾਨੂੰ ਮਿਲਣ ਵਾਸਤੇ ਆਏ ਹਨ। (ਸ਼ਾਇਦ ਇੰਗਲਿਸ਼ ਵਿਚ ਇਹੀ ਕਿਹਾ ਹੋਏਗਾ, ਮੈਂ ਅੰਦਾਜ਼ਾ ਲਾਇਆ) ਇਹ ਸੁਣ ਕੇ ਉਸ ਕੁੜੀ ਨੇ ਮੇਰੇ ਕੋਲ ਆ ਕੇ ਮੈਨੂੰ ਘੁੱਟ ਕੇ ਜੱਫੀ ਵਿਚ ਲੈ ਲਿਆ ਤੇ ਆਪਣਾ ਪਿਆਰ ਜਿਤਾਇਆ ਤੇ ਇਹ ਸਮਝਿਆ ਕਿ ਇਹ ਬੰਦਾ ਵੀ ਆਪਣਾ ਰਿਸ਼ਤੇਦਾਰ ਹੀ ਹੈ।

ਹੁਣ ਦੱਸੋ ਚਾਹ ਪੀਓਗੇ ਕਿ ਕੌਫੀ। ਮੈਨੂੰ ਮਨੋਜ ਕਹਿੰਦਾ ਤਾਇਆ ਕੀ ਲਓਗੇ? ਮੈਂ ਕਿਹਾ-ਚਾਹ ਪੀ ਲੈਨੇ ਆਂ। ਉਹ ਕਿਚਨ ਵਿਚ ਗਈ ਤੇ ਟੌਫੀਆਂ ਵਾਲਾ ਡੱਬਾ ਚੁੱਕ ਲਿਆਈ। ਇਹ ਖਾਓ ਜਦ ਤਕ ਚਾਹ ਬਣਦੀ ਆ। ਮਨੋਜ ਨੇ ਮੈਨੂੰ ਦੱਸਿਆ "ਇਹ ਦੋਨੋਂ ਭੈਣਾਂ ਇਕੱਠੀਆਂ ਹੀ ਪੋਲੈਂਡ ਤੋਂ ਪੜ੍ਹਨ ਵਾਸਤੇ ਆਈਆਂ ਸਨ। ਯੂਨੀਵਰਸਿਟੀ ਦੇ ਲਾਗੇ ਹੀ ਮੇਰੀ ਬਾਰ ਸੀ। ਇਹ ਉਥੇ ਕਦੀ ਕਦੀ ਬੀਅਰ ਪੀਣ ਵਾਸਤੇ ਜਾਂ ਕੁਝ ਹੋਰ ਪੀਜ਼ਾ ਬਗੈਰਾ ਖਾਣ ਲਈ ਆਉਂਦੀਆਂ ਰਹਿੰਦੀਆਂ ਸਨ। ਤੇ ਮੇਰੀਆਂ ਚੰਗੀਆਂ ਵਾਕਿਫ਼ ਹੋ ਗਈਆਂ ਤੇ ਫੇਰ ਮਰੀਸ਼ਾ ਨੂੰ ਮੇਰੇ ਨਾਲ ਪਿਆਰ ਹੋ ਗਿਆ ਤੇ ਉਹ ਮੇਰੇ ਨਾਲ ਇਕ ਕਿਰਾਏ ਦੇ ਘਰ ਵਿਚ ਰਹਿਣ ਲੱਗ ਪਈਆਂ। ਥੋੜ੍ਹਾ ਚਿਰ ਅਸੀਂ ਤਿੰਨੇ ਇਕੱਠੇ ਰਹੇ ਤੇ ਫੇਰ ਇਸਨੇ ਇਹ ਘਰ ਖਰੀਦ ਲਿਆ। ਇਹ ਇਕ ਵੱਡੇ ਸਾਰੇ ਸਟੋਰ ਵਿਚ ਸੇਲਜ਼ਮੈਨ ਦਾ ਕੰਮ ਕਰਦੀ ਹੈ।" ਕਿਚਨ ਵਿਚੋਂ ਦੋਨੋਂ ਭੈਣਾਂ ਤਿੰਨ ਚਾਹ ਦੇ ਕੱਪ ਅਤੇ ਇਕ ਸੇਬ ਦੇ ਜੂਸ ਦਾ ਗਲਾਸ ਲੈ ਆਈਆਂ। ਮਿਠਾਈ ਤੇ ਬਿਸਕੁਟਾਂ ਦਾ ਡੱਬਾ ਤਾਂ ਪਹਿਲਾਂ ਹੀ ਟੇਬਲ ਤੇ ਪਿਆ ਸੀ। ਖੋਲ੍ਹ ਕੇ ਉਸ ਕੁੜੀ ਨੇ ਸਭ ਦੇ ਅੱਗੇ ਕੀਤਾ। ਮਨੋਜ ਨੇ ਜੂਸ ਦੇ ਨਾਲ ਅਤੇ ਅਸੀਂ ਚਾਹ ਦੇ ਨਾਲ ਬਿਸਕੁਟ ਖਾਧੇ। ਨਾਲ ਨਾਲ ਉਨ੍ਹਾਂ ਦੀਆਂ ਅੰਗਰੇਜ਼ੀ ਵਿਚ ਗੱਲਾਂ ਸੁਣਦਾ ਰਿਹਾ। ਕੁਝ ਦੇਰ ਬਾਅਦ ਅਸੀਂ ਉਸ ਤੋਂ ਵਿਦਾ ਲਈ ਤੇ ਵਾਪਸੀ ਵਲ ਨੂੰ ਮੁੜ ਪਏ। ਮਰੀਸ਼ਾ ਨੇ ਵਾਲ ਸੈੱਟ ਕਰਾਉਣੇ ਸਨ, ਉਸਨੂੰ ਹੇਅਰ ਸੈਲੂਨ ਤੇ ਛੱਡਿਆ ਤੇ ਅਸੀਂ ਉਸ ਮਾਲ ਵਿਚ ਆ ਗਏ, ਜਿਥੇ ਉਹ ਲੜਕੀ ਕੰਮ ਕਰਨ ਆਉਂਦੀ ਹੈ। ਸਾਰੇ ਮਾਲ ਵਿਚ ਚੰਗੀ ਤਰ੍ਹਾਂ ਘੁੰਮੇ ਤੇ ਉਥੋਂ ਇਕ ਚਿਕਨ ਖਰੀਦਿਆ। ਉਸ ਤੋਂ ਬਾਅਦ ਸਿਧੇ ਘਰ ਆ ਗਏ ਤੇ

ਮਨੋਜ ਨੇ ਕਾਰ ਵਾਪਸ ਘੁਮਾਈ ਤੇ ਆਪਣੀ ਲੜਕੀ ਮਾਯਾ ਨੂੰ ਸਕੂਲੋਂ ਲੈਣ ਚਲਾ ਗਿਆ।

**੨ ਮਈ ਵੀਰਵਾਰ—** ਮੈਂ ਤਾਂ ਸਾਢੇ ੯ ਵਜੇ ਸੁਤਾ ਉਠਿਆ। ਫਟਾਫਟ ਨਹਾ ਕੇ ਕਮੀਜ਼-ਪਜਾਮਾ ਪਾਇਆ ਤੇ ਥੱਲੇ ਉਤਰ ਆਇਆ। ਛੋਟੀ ਭਰਜਾਈ (ਬਖਸ਼ੋ) ਕੰਮ ਤੇ ਜਾਣ ਲਈ ਬਿਲਕੁਲ ਰੈਡੀ ਸੀ, ਬਾਕੀ ਸਭ ਜਾ ਚੁੱਕੇ ਸਨ। ਕਹਿੰਦੀ ਚਾਹ ਨਾਲ ਪਰੌਠਾ ਖਾਣਾ ਕਿ ਕੁਝ ਹੋਰ। ਆਪਣੀ ਮਰਜ਼ੀ ਨਾਲ ਟੋਸਟ ਗਰਮ ਕਰਕੇ ਉਤੇ ਮੱਖਣ ਲਾ ਲਿਆਈ ਤੇ ਕਹਿੰਦੀ ਲਓ ਚਾਹ ਨਾਲ ਖਾਓ। ਜਦ ਤਕ ਮਿੱਕੀ (ਛੋਟਾ ਭਤੀਜਾ) ਨੇ ਆ ਡੋਰ ਖੜਕਾਈ-ਜਲਦੀ ਆ ਜਾਓ ਮੱਮ੍ਹਾ ਟਾਈਮ ਹੋ ਗਿਆ। ਕਾਰ 'ਚ ਬਹਿੰਦੀ ਹੋਈ ਕਹਿ ਗਈ-ਮਨੋਜ ਆਏਗਾ। ਮੈਂ ਅਜੇ ਟੈਲੀ ਮੋਹਰੇ ਬੈਠਾ ਹੀ ਸੀ ਕਿ ਮਨੋਜ ਆ ਗਿਆ। ਲੌਕ ਖੋਲ੍ਹਾਂ ਤਾਂ ਖੁਲ੍ਹੇ ਹੀ ਨਾ, ਕਹਿੰਦਾ "ਡਾਕ ਵਾਲੀ ਝੀਥ ਰਾਹੀਂ ਚਾਬੀ ਮੈਨੂੰ ਫੜਾਓ ਮੈਂ ਖੋਲ੍ਹਦਾਂ।" ਤਾਇਆ ਤਿਆਰ ਹੋ ਜਾ ਆਪਾਂ ਚਲੀਏ। ਕੱਪੜੇ ਪਾਏ ਦਰਵਾਜ਼ਾ ਲੌਕ ਕੀਤਾ ਤੇ ਕਾਰ ਵਿਚ ਬੈਠ ਕੇ ਹਵਾ ਹੋ ਗਏ।

ਮੈਂ ਪੁਛਿਆ ਕੰਮ ਤੇ ਨਹੀਂ ਜਾਣਾ, ਕਹਿੰਦਾ ਫੋਨ ਆ ਗਿਆ ਸੀ ਅੱਜ ਕੰਮ ਘੱਟ ਹੈ ਇਸ ਕਰਕੇ ਆਇਓ ਨਾ। ਸੋਚਿਆ ਘਰ ਦਾ ਇਕ ਦਰਵਾਜ਼ਾ ਖਰਾਬ ਹੈ ਉਸਨੂੰ ਬਦਲ ਦਿਆਂ। ਚਲਦੇ ਹਾਂ ਕਿਸੇ ਬਿੱਗ ਬਾਜ਼ਾਰ ਵਿਚ। ਕੁਝ ਹੀ ਮਿੰਟਾਂ ਵਿਚ ਉਥੇ ਪਹੁੰਚ ਗਏ। ਦਰਵਾਜ਼ਿਆਂ ਵਾਲੇ ਸੈਕਸ਼ਨ ਵਿਚ ਗਏ, ਤਰ੍ਹਾਂ ਤਰ੍ਹਾਂ ਦੇ ਲੱਕੜੀ ਦੇ ਦਰਵਾਜ਼ੇ ਦੇਖੇ, ਕੋਈ ਸਾਈਜ਼ ਵਿਚ ਨਾ ਆਵੇ। ਇਥੇ ਸਭ ਮਾਲ ਤਿਆਰ ਕੀਤਾ ਵੀ ਮਿਲ ਜਾਂਦਾ ਹੈ, ਭਾਵੇਂ ਘਰ ਜਾ ਕੇ ਫਿਟ ਕਰ ਲਓ। ਪਰ ਮੁੰਡੇ ਦਾ ਕੁਝ ਮੂੜ ਨਾ ਬਣਿਆ। ਐਵੇਂ ਸਾਰੇ ਸਟੋਰ ਦਾ ਚੱਕਰ ਮਾਰ ਕੇ ਆਟੋਮੈਟਿਕ ਗੇਟ ਰਾਹੀਂ ਬਾਹਰ ਨਿਕਲ ਆਏ। ਚੱਲੋ 'ਟਿਸਕੋ' ਚਲਦੇ ਆਂ। ਉਥੋਂ ਕਾਰ ਦੱਬੀ, ਘਰਾਂ ਦੇ ਲਾਗੇ ਹੀ ਟਿਸਕੋ ਦਾ ਸਟੋਰ ਹੈ। ਟਰਾਲੀ ਫੜੀ ਅੰਦਰ ਚਲੇ ਗਏ। ਰਸੋਈ ਦਾ ਕੁਝ ਜ਼ਰੂਰੀ ਸਮਾਨ ਖਰੀਦਦੇ ਰਹੇ ਤੇ ਨਾਲੇ ਹਰ ਸੈਕਸ਼ਨ ਵਿਚ ਘੁੰਮ ਕੇ ਚੀਜ਼ਾਂ ਦੇਖਦੇ ਰਹੇ। ਜਿਸ ਤਰ੍ਹਾਂ ਆਪਣੇ ਕਈ ਸ਼ਹਿਰਾਂ ਵਿਚ ਬਿਗ ਬਾਜ਼ਾਰ ਜਾਂ ਬੈਸਟ ਪ੍ਰਾਈਜ਼ ਮਾਲ ਖੁੱਲ੍ਹ ਗਏ ਹਨ; ਇਥੇ ਤਾਂ ਕਈ ਸਾਲ ਪਹਿਲਾਂ ਦਾ ਇਹ ਸਿਸਟਮ ਚਲਦਾ ਆ ਰਿਹਾ। ਕੀਮਤ ਪੁੱਛਣ ਦੀ ਕੋਈ ਲੋੜ ਨਹੀਂ, ਜੋ ਚਾਹੀਦਾ ਚੁੱਕ ਕੇ ਟਰਾਲੀ ਵਿਚ ਰੱਖੀ ਜਾਓ...ਤੇ ਕਾਊਂਟਰ ਤੇ ਆ ਕੇ ਬਿੱਲ ਬਣਵਾਓ ਜਾਂ ਆਪ ਬਣਾ ਕੇ ਕਾਰਡ ਪੰਚ ਕਰ ਦਿਓ, ਤੁਹਾਡਾ ਬਿੱਲ ਆਪੇ ਪੇ ਹੋ ਜਾਏਗਾ। ਤਾਇਆ ਚੱਲ ਘਰ ਚਲਦੇ ਆਂ...ਅੱਜ ਮੇਰੇ ਕੋਲ ਰਹੀਂ, ਸ਼ਾਮੀਂ ਛੱਡ ਆਊਂਗਾ ਡੈਡੀ ਕੋਲ।

ਜਾ ਖੜ੍ਹੀ ਕੀਤੀ ਗੱਡੀ ਘਰ ਮੋਹਰੇ। ਦਰਵਾਜ਼ੇ ਤੇ ਠੱਕ ਠੱਕ ਕੀਤੀ ਤੇ ਅੰਦਰੋਂ ਮਨੋਜ ਦੇ ਘਰ ਵਾਲੀ ਮਰੀਸ਼ਾ ਨੇ ਦਰਵਾਜ਼ਾ ਖੋਲ੍ਹਿਆ ਤੇ ਬੂਟ ਲਾਹ ਕੇ ਅੰਦਰ ਚਲੇ ਗਏ। ਹੈਲੋ ਹੋਈ ਤੇ ਗੱਦਿਆਂ ਤੇ ਬੈਠ ਗਏ। ਮਰੀਸ਼ਾ ਕੁਝ ਪੁੱਛਣ ਤੋਂ ਬਗੈਰ ਹੀ ਜੂਸ ਦੇ ਗਲਾਸ ਲੈ ਆਈ।

"ਤਾਇਆ, ਆ ਜਾਓ ਪਹਿਲਾਂ ਕੁਝ ਖਾਂਦੇ ਹਾਂ, ਫਿਰ ਜੰਗਲ ਦੀ ਸੈਰ ਵੀ ਕਰਵਾ ਕੇ ਲਿਆਊਂਗਾ।" ਮਨੋਜ ਕਹਿਣ ਲੱਗਾ। ਮਰੀਸ਼ਾ ਨੇ ਟੇਬਲ ਤੇ ਸਭ ਕੁਝ ਸਜਾ ਦਿੱਤਾ ਸੀ। ਨਾਲ ਕਾਂਟਾ ਤੇ ਛੁਰੀ ਵੀ ਰੱਖੇ ਹੋਏ ਸਨ। ਦੇਖ ਕੇ ਮੈਂ ਮਨ ਵਿਚ ਕਿਹਾ-ਯਾਰ ਇਹ ਕੀ ਪੰਗਾ ਖੜ੍ਹਾ ਹੋ ਗਿਆ.. ਕਿੱਦਾਂ ਵਰਤਾਂਗਾ ਇਹਨਾਂ ਨੂੰ। ਓਧਰ ਤਾਂ ਹੱਥ ਵਿਚ ਪਕੌੜਾ ਫੜ ਕੇ, ਚਟਣੀ ਵਿਚ ਡੋਬ ਕੇ ਮੂੰਹ ਵਿਚ ਪਾ ਲਈਦਾ ਹੈ, ਇਥੇ ਕਿਵੇਂ ਹੋਊ ! ਬੜਾ ਯੱਭ ਪਿਆ। ਮਰੀਸ਼ਾ ਨੇ ਪਲੇਟ ਵਿਚ ਇਕ ਪੋਲਿਸ਼ ਪਕੌੜਾ, ਥੋੜੇ ਜਿਹੇ ਆਲੂਆਂ ਦੇ ਚਿਪਸ, ਥੋੜ੍ਹਾ ਜਿਹਾ ਸਲਾਦ ਪਾ ਕੇ ਨਾਲ ਕਾਂਟਾ ਛੁਰੀ ਰੱਖ ਦਿੱਤਾ। ਲਓ ਜੀ ਚੁੱਕੋ ਖਾਓ। ਦੇਖੀ ਜਾਵਾਂ ਪਲੇਟ ਵਲ... ਕਿਵੇਂ ਸ਼ੁਰੂ ਕਰਾਂ। ਜਦ ਨੂੰ ਮਨੋਜ ਨੇ ਇਕ ਹੱਥ ਵਿਚ ਕਾਂਟਾ ਤੇ ਇਕ ਹੱਥ ਵਿਚ ਛੁਰੀ ਫੜ ਲਈ। ਉਸਨੇ ਪਕੌੜੇ ਨੂੰ ਕਾਂਟੇ ਨਾਲ ਦੱਬ ਕੇ ਛੁਰੀ ਨਾਲ ਛੋਟਾ ਜਿਹਾ ਪੀਸ ਕੱਟ ਕੇ, ਕਾਂਟੇ ਵਿਚ ਫਸਾ ਕੇ ਮੂੰਹ ਵਿਚ ਪਾ ਲਿਆ। ਉਸ ਵੱਲ ਦੇਖਣ ਦੀ ਦੇਰ ਸੀ, ਝੱਟ ਓਹੀ ਫਾਰਮੂਲਾ ਮੈਂ ਵੀ ਕੈਚ ਕਰ ਲਿਆ ਤੇ ਉਸ ਵਾਂਗ ਸ਼ੁਰੂ ਕਰ ਦਿੱਤਾ। ਪਹਿਲਾਂ ਪਕੌੜੇ ਦੇ ਟੁਕੜੇ ਕੀਤੇ ਤੇ ਛਕੀ ਗਿਆ ਤੇ ਨਾਲ ਨਾਲ ਚਿਪਸਾਂ ਵਿਚ ਕਾਂਟਾ ਖੁਭਾ ਕੇ ਮੂੰਹ ਵਿਚ ਪਾਉਂਦਾ ਗਿਆ। ਸਲਾਦ ਛੁਰੀ ਨਾਲ ਕਾਂਟੇ ਤੇ ਚੜ੍ਹਾ ਕੇ ਖਾਂਦਾ ਗਿਆ। ਬੜਾ ਸਵਾਦੀ ਸੀ ਇਹ ਪੋਲਿਸ਼ ਪਕੌੜਾ। ਤੇ ਨਾਲ ਚਾਹ ਦੀਆਂ ਚੁਸਕੀਆਂ ਵੱਡੇ ਸਾਰੇ ਕੱਪ ਵਿਚੋਂ ਭਰਦਾ ਗਿਆ। ਖਾ ਕੇ ਬੜਾ ਮਜ਼ਾ ਆਇਆ।

ਚਲੋ ਜੀ ਚਲਦੇ ਹਾਂ ਜੰਗਲ ਦੀ ਸੈਰ ਕਰਨ। ਸਾਡੇ ਨਾਲ ਮਨੋਜ ਦੀ ਛੇ ਕੁ ਸਾਲ ਦੀ ਬੇਟੀ ਮਾਯਾ ਵੀ ਜਾਣ ਨੂੰ ਤਿਆਰ ਹੋ ਗਈ। ਕੈਮਰਾ ਵੀ ਲੈ ਲਿਆ। ਥੱਲੇ ਪੌੜੀਆਂ ਉਤਰ ਕੇ ਪਗਡੰਡੀ ਆ ਗਈ। ਉਸ ਉਤੇ ਤੁਰਦੇ ਤੁਰਦੇ ੨-੩ ਮੀਲ ਦੂਰ ਨਿਕਲ ਗਏ। ਹੋਰ ਵੀ ਗੋਰੇ ਮੁੰਡੇ-ਕੁੜੀਆਂ ਗਰੁੱਪ ਜਿਹੇ ਬਣਾ ਕੇ ਉਪਰ ਜੰਗਲ ਵਲ ਜਾ ਰਹੇ ਸਨ। ਮੈਂ ਮਨੋਜ ਨੂੰ ਪੁੱਛਿਆ ਇਹ ਮੁੰਡੇ ਉਪਰ ਨੂੰ ਕਿਧਰ ਜਾ ਰਹੇ ਹਨ? ਕਹਿੰਦਾ- ਚੱਲੇ ਹੋਣਗੇ ਕਿਤੇ ਭੰਗ ਪੀਣ ਜਾਂ ਕੋਈ ਹੋਰ ਡਰੱਗ ਕਰਨ...ਪੀ ਕੇ ਮਸਤੀ ਕਰਨਗੇ। ਕੁਝ ਗੋਰੇ ਲੋਕ ਕੁੱਤਿਆਂ ਨੂੰ ਸੈਰ ਕਰਾਉਣ ਵੀ

ਲਿਆਏ ਹੋਏ ਸਨ। ਇਕ ਗੋਰੇ ਕੋਲ ਤਾਂ ਕੁੱਤਾ ਬੜਾ ਤਕੜਾ ਫੜਿਆ ਹੋਇਆ ਸੀ। ਮੈਂ ਕਿਹਾ ਭਰਾਵਾ ਪਰੇ ਹੋ ਜਾਈਏ। ਕਿਤੇ ਵੱਢ ਹੀ ਨਾ ਦੇਵੇ। ਮਨੋਜ ਕਹਿੰਦਾ-ਨਹੀਂ ਤਾਇਆ, ਦੇਖ ਏਹਦੇ ਮੂੰਹ ਤੇ ਬੁੰਗ (ਕੱਪੜਾ) ਚਾੜ੍ਹਿਆ ਹੋਇਆ, ਇਹ ਮੂੰਹ ਨਹੀਂ ਖੋਲ੍ਹ ਸਕਦਾ। ਉਹ ਸਾਨੂੰ ਸੁੰਘ ਕੇ ਪਰੇ ਨੂੰ ਦੌੜ ਗਿਆ। ਗੋਰੇ ਦੇ ਹੱਥ ਵਿਚ ਲਿਫਾਫਾ ਫੜਿਆ ਹੋਇਆ ਸੀ, ਦੌੜ ਕੇ ਉਹਦੇ ਮਗਰ ਚਲਾ ਗਿਆ। ਮੈਂ ਕਿਹਾ-ਇਹ ਗੋਰਾ ਕੁੱਤੇ ਮਗਰ ਕਿਉਂ ਦੌੜ ਗਿਆ? ਮਨੋਜ ਕਹਿੰਦਾ- ਇਹ ਤਾਂ ਦੌੜ ਗਿਆ ਕੁੱਤਾ ਕਿਤੇ ਟੱਟੀ ਨਾ ਕਰ ਦੇਵੇ। ਜੇ ਕਰ ਵੀ ਦੇਵੇ ਤਾਂ ਇਸ ਗੋਰੇ ਨੂੰ ਟੱਟੀ ਚੁੱਕ ਕੇ ਲਿਫਾਫੇ ਵਿਚ ਪਾ ਕੇ ਆਪਣੇ ਕੋਲ ਰੱਖਣੀ ਪਏਗੀ ਤੇ ਜਿਥੇ ਕਿਤੇ ਉਹ ਟੱਟੀ ਵਾਲਾ ਡਰੰਮ ਮਿਲੇਗਾ, ਉਥੇ ਜਾ ਕੇ ਉਸ ਵਿਚ ਸੁੱਟਣੀ ਪਏਗੀ।

ਮੈਂ ਹੈਰਾਨ ਹੋ ਗਿਆ ਕਿ ਦੇਖੋ ਇਥੇ ਸਫਾਈ ਦਾ ਕਿੰਨਾ ਖਿਆਲ ਰੱਖਿਆ ਜਾਂਦਾ ਹੈ, ਏਥੋਂ ਤੱਕ ਕਿ ਭਾਵੇਂ ਅਸੀਂ ਜੰਗਲ ਵਿਚ ਸਾਂ ਫਿਰ ਵੀ ਸਾਨੂੰ ਕਿਤੇ ਫਜ਼ੂਲ ਕਾਗਜ਼ ਦਾ ਟੁਕੜਾ ਵੀ ਨਜ਼ਰ ਨਹੀਂ ਆਇਆ। ਇਹ ਸਭ ਗੌਰਮਿੰਟੀ ਅਸੂਲਾਂ ਦੀਆਂ ਗੱਲਾਂ ਹਨ, ਜਿਨ੍ਹਾਂ ਤੋਂ ਆਮ ਪਬਲਿਕ ਨੂੰ ਡਰ ਰਹਿੰਦਾ ਹੈ। ਅਸੀਂ ਪਗਡੰਡੀ ਤੇ ਤੁਰਦੇ ਗਏ ਤੇ ਨਾਲ ਨਾਲ ਏਧਰ-ਓਧਰ ਦੇਖਦੇ ਰਹੇ। ਪਗਡੰਡੀ ਦੇ ਨਾਲ ਇਕ ਡਰੇਨ ਜਿਹੀ, ਜਿਸਨੂੰ ਗੰਦੇ ਪਾਣੀ ਦਾ ਨਾਲਾ ਨਹੀਂ ਕਿਹਾ ਜਾ ਸਕਦਾ, ਸਾਫ-ਸੁਥਰਾ ਪਾਣੀ ਵਗ ਰਿਹਾ ਸੀ। ਥੋੜ੍ਹੀ ਦੂਰ ਗਏ ਤਾਂ ਇਕ ਪੁਲ ਆ ਗਿਆ। ਸਾਰਾ ਪਾਣੀ ਓਥੇ ਇਕੱਠਾ ਹੋ ਰਿਹਾ ਸੀ ਤੇ ਇਕ ਝੀਲ ਜਿਹੀ ਵਾਂਗ ਲੱਗ ਰਿਹਾ ਸੀ। ਪਾਣੀ ਵਿਚ ਮੁਰਗਾਬੀਆਂ, ਜਲ ਕੁਕੜੀਆਂ ਤੇ ਹੋਰ ਉੱਡਣ ਤੇ ਤਰਨ ਵਾਲੇ ਜਾਨਵਰ ਤਰ ਰਹੇ ਸਨ। ਇਕ ਜੋੜਾ ਵੱਡੀਆਂ ਬੱਤਖਾਂ ਦਾ ਵੀ ਤਰਦਾ ਨਜ਼ਰ ਆਇਆ। ਮਨੋਜ ਨੇ ਝੱਟ ਮੈਨੂੰ ਕਿਹਾ-ਤਾਇਆ ਏਸ ਕਿਨਾਰੇ ਖੜ੍ਹਾ ਹੋ ਤੇਰੀ ਫੋਟੋ ਖਿੱਚਾਂ...ਨਾਲੇ ਵੱਡੀਆਂ ਬੱਤਖਾਂ ਦੀ ਫੋਟੋ ਵੀ ਤੇਰੇ ਨਾਲ ਖਿੱਚ ਹੋ ਜਾਊ। ਝੱਟ ਫਲੈਸ਼ ਮਾਰੀ ਤੇ ਮੈਨੂੰ ਕੈਮਰੇ 'ਚ ਬੰਦ ਕਰ ਲਿਆ। ਛੋਟੀ ਲੜਕੀ ਮਾਯਾ ਥੱਕ ਗਈ ਸੀ, ਏਸ ਕਰਕੇ ਓਸੇ ਰਸਤੇ ਵਾਪਸ ਘਰ ਆ ਗਏ। ਇਕ ਜਗ੍ਹਾ ਤੇ ਚਿੱਟੇ ਤੇ ਪੀਲੇ ਕੁਦਰਤੀ ਫੁੱਲ ਉਗੇ ਹੋਏ ਸਨ। ਮੈਂ ਤੇ ਮਾਯਾ ਨੇ ਉਥੇ ਵੀ ਫੋਟੋ ਖਿਚਵਾਈ।

ਥੋੜ੍ਹਾ ਚਿਰ ਬਾਅਦ ਸ਼ਾਮ ਨੂੰ ਮੇਰਾ ਭਰਾ ਫਕੀਰ ਚੰਦ ਆ ਗਿਆ ਤੇ ਕਹਿੰਦਾ ਚੱਲ ਘਰ ਨੂੰ ਚਲੀਏ...ਰਸਤੇ 'ਚ ਕੰਮ ਤੋਂ ਔਫ ਹੋ ਚੁੱਕੀ ਬਖਸ਼ੋ ਨੂੰ ਵੀ ਚੱਕਣਾ ਹੈ। ਉਸਨੂੰ ਨਾਲ ਲੈ ਕੇ ਅਸੀਂ ਘਰ ਆ ਗਏ।

**੪ ਮਈ, ਛਨੀਵਾਰ—** ਭਰਾ ਨੂੰ ਭਾਵੇਂ ਛੁੱਟੀ ਸੀ, ਪਰ ਫੇਰ ਵੀ ਉਨ੍ਹਾਂ ਇਕ ਕੰਮ ਵਿੱਢ ਲਿਆ। ਕਿਚਨ ਵਿਚ ਰੰਗ ਕਰਨ ਦਾ। ਸ਼ਾਮ ਤਕ ਸਿਰਫ ਛੱਤ ਹੀ ਰੰਗ ਹੋਈ। ਜਦ ਨੂੰ ਖਾਣਾ ਤਿਆਰ ਕਰਨ ਦਾ ਸਮਾਂ ਹੋ ਗਿਆ। ਕਿਚਨ ਦੇ ਕੰਮ ਨੂੰ ਦੋਨੋਂ ਬਖਸ਼ੋ ਤੇ ਮਾਂਡੀ (ਮਾਂ-ਧੀ) ਬੜੀਆਂ ਤੇਜ਼ ਨੇ। ਸਵੇਰੇ ਉਨ੍ਹਾਂ ਨੇ ਨਾਸ਼ਤਾ ਜੀ ਭਰਕੇ ਕਰਵਾ ਦਿੱਤਾ, ਏਸ ਕਰਕੇ ਸ਼ਾਮ ਤੱਕ ਖਾਣੇ ਦੀ ਲੋੜ ਨਹੀਂ ਸੀ, ਪਰ ਫੇਰ ਵੀ ਕਈ ਤਰ੍ਹਾਂ ਦੀਆਂ ਚੀਜ਼ਾਂ। ਟੌਫੀਆਂ, ਬਿਸਕੁਟ, ਰਸਕ, ਟੋਸਟ ਓਵਨ ਵਿਚ ਰਾੜ੍ਹ ਕੇ ਚਾਹ ਦੇ ਨਾਲ ਖਾਂਦੇ ਰਹੇ। ਰਸੋਈ ਵਿਚ ਸਾਰੀਆਂ ਚੀਜ਼ਾਂ ਪਈਆਂ ਹੋਣ ਤੇ ਬਣਾਉਣ ਵਾਲੀਆਂ ਪੂਰੀ ਤਰ੍ਹਾਂ ਨਿਪੁੰਨ ਹੋਣ ਤਾਂ ਖਾਣ ਦੀਆਂ ਵੰਨਗੀਆਂ (ਰੈਸਪੀਜ਼) ਕਿਉਂ ਨਾ ਬਣਨਗੀਆਂ। ਅਸੀਂ ਸ਼ਾਮੀਂ ਜ਼ਰਾ ਗਲਾਸੀ ਲਾਉਣ ਕਿਸੇ ਬਾਰ ਵਿਚ ਚਲੇ ਗਏ। ਸਾਡੇ ਆਉਂਦਿਆਂ ਨੂੰ ਖਾਣਾ ਤਿਆਰ ਸੀ। ਸਭ ਨੇ ਮਿਲ ਕੇ ਇਕੋ ਟੇਬਲ ਤੇ ਖਾਣਾ ਖਾਧਾ। ਥੋੜ੍ਹਾ ਚਿਰ ਟੈਲੀ ਦੇਖਦਿਆਂ ਨੇ ਗੱਲਬਾਤ ਕੀਤੀ ਤੇ ੧੦ ਵਜੇ ਆਪੋ ਆਪਣੇ ਰੂਮਾਂ ਵਿਚ ਚਲੇ ਗਏ।

**੫ ਮਈ, ਐਵਤਾਰ—** ਅੱਜ ਐਤਵਾਰ ਸੀ, ਸਵੇਰੇ ਚੰਗਾ ਨਾਸ਼ਤਾ ਕਰਕੇ ਫਕੀਰ ਚੰਦ ਤੇ ਮਨਦੀਪ ਫੇਰ ਰੰਗ ਕਰਨ ਨੂੰ ਰਸੋਈ ਵਿਚ ਡਟ ਗਏ। ਮੈਂ ਵੀ ਉਨ੍ਹਾਂ ਦੇ ਕੰਮ ਵਿਚ ਹੱਥ ਵਟਾਉਣਾ ਚਾਹੁੰਦਾ ਸੀ, ਪਰ ਉਨ੍ਹਾਂ ਕਿਹਾ ਤੁਸੀਂ ਸਿਰਫ ਇੰਸਪੈਕਸ਼ਨ ਹੀ ਕਰੋ, ਦੇਖੋ ਕਿਥੋਂ ਕਮੀ ਰਹਿ ਗਈ ਹੈ। ਬਖਸ਼ੋ ਨੇ ਮਸ਼ੀਨ 'ਚ ਕੱਪੜੇ ਪਾ ਕੇ ਧੋਤੇ। ਜਦ ਨੂੰ ਪਹਿਲਾਂ ਵੱਡੀ ਵਹੁਟੀ ਮਰੀਸ਼ਾ ਆ ਗਈ ਕੁੜੀ ਮਾਯਾ ਨੂੰ ਨਾਲ ਲੈ ਕੇ। ਥੋੜ੍ਹੀ ਦੇਰ ਬਾਅਦ ਛੋਟਾ ਲੜਕਾ ਤੇ ਨੂੰਹ ਆਪਣੇ ਜੋੜੇ ਮੁੰਡੇ ਕੁੜੀ ਨੂੰ ਨਾਲ ਲੈ ਆਏ। ਸਭ ਨਾਲ ਹਾਏ ਹੈਲੋ ਹੋਈ ਤੇ ਚਾਹ-ਬਿਸਕੁਟ ਤੇ ਹੋਰ ਨਿਕਸੁਕ ਖਾਧਾ। ਤਿੰਨੋਂ ਨਿਆਣਿਆਂ ਨੇ ਬੜਾ ਊਧਮ ਮਚਾਇਆ। ਬੜੀਆਂ ਇੱਲਤਾਂ ਕੀਤੀਆਂ। ਇਕ ਡੱਬੇ ਵਿਚ ੨-੩ ਕਿਲੋ ਬਾਂਟੇ ਹੋਣਗੇ, ਜਿਸ ਵੇਲੇ ਉਹ ਦੂਸਰੇ ਡੱਬੇ ਵਿਚ ਉਲਟਾਉਂਦੇ ਇਤਨਾ ਖੜਾਕਾ ਹੁੰਦਾ ਪੁੱਛੋ ਹੀ ਨਾ। ਕਦੇ ਵੱਡੀ ਸਾਰੀ ਮੋਟਰ ਜਿਹੀ ਚਲਾਉਂਦੇ ਤੇ ਕਦੀ ਵਿਚੇ ਛੱਡ ਕੇ ਭਰੇ ਹੋਈ ਗੈਸੀ ਗੁਬਾਰਿਆਂ ਮਗਰ ਦੌੜਦੇ। ਉਹ ਛੱਤ ਨਾਲ ਜਾ ਲੱਗਦੇ। ਬੱਚੇ ਟੱਪ ਟੱਪ ਕੇ ਗੱਦਿਆਂ ਉਤੇ ਚੜ੍ਹਦੇ ਤੇ ਉਨ੍ਹਾਂ ਨੂੰ ਫੜਨ ਦੀ ਕੋਸ਼ਿਸ਼ ਕਰਦੇ। ਜਦ ਫੜੇ ਨਾ ਜਾਣ ਤਾਂ ਆਪਣੀਆਂ ਮਾਂਵਾਂ ਨੂੰ ਕਹਿੰਦੇ। ਹਾਰ ਕੇ ਉਨ੍ਹਾਂ ਨੇ ਗੁਬਾਰਿਆਂ ਨਾਲ ਹੋਰ ਲੰਮੇ ਧਾਗੇ ਬੰਨ੍ਹ



*ਲੇਖਕ ਦਾ ਛੋਟਾ ਭਰਾ ਫਕੀਰ ਚੰਦ ਅਤੇ ਛੋਟੀ ਭਰਜਾਈ ਬਖਸ਼ੋ ਪੁੰਗੀ*

ਦਿੱਤੇ। ਫੇਰ ਉਹ ਕਦੀ ਛੱਡ ਦੇਣ ਤੇ ਕਦੀ ਫੜ ਲੈਣ। ਵਿਹਲੇ ਨੂੰ ਕੋਈ ਕੰਮ ਨਾ ਹੋਣ ਕਰਕੇ ਮੇਰਾ ਭਤੀਜਾ ਮਿੱਕੀ (ਮੁਕੇਸ਼) ਲੈਪਟੌਪ ਲੈ ਕੇ ਬੈਠ ਗਿਆ। ਉਸਦਾ ਹੱਥ ਕੰਪਿਊਟਰ ਦੀ ਤਰ੍ਹਾਂ ਹੀ ਚਲਦਾ ਸੀ। ਫਟਾਫਟ ਇੰਟਰਨੈਟ ਚਾਲੂ ਕੀਤਾ ਤੇ ਪਤਾ ਨਹੀਂ ਕੀ ਕੁਝ ਵੇਖਣ ਲੱਗ ਪਿਆ। ਲੰਡਨ ਵਿਚ ਕੋਈ ਮੁਜ਼ਾਹਰਾ ਹੋ ਰਿਹਾ ਸੀ, ਮੁਜ਼ਾਹਰਾਕਾਰੀਆਂ ਤੇ ਪੁਲਿਸ ਵਿਚਾਲੇ ਝੜੀਆਂ ਝੜਪਾਂ ਹੋ ਰਹੀਆਂ ਸਨ। ਚਾਰ ਕੁ ਵਜੇ ਮੈਂ ਰੰਗ ਕਰਨ ਵਾਲਿਆਂ ਨੂੰ ਦੇਖਣ ਗਿਆ ਤਾਂ ਕਹਿੰਦੇ ਰੰਗ ਖਤਮ ਹੋ ਗਿਆ...ਹੁਣ ਅਗਲੇ ਹਫਤੇ ਤੇ ਗੱਲ ਜਾ ਪਈ। ਲਓ ਜੀ ਕਿਚਨ ਦਾ ਸਾਮਾਨ ਥਾਓਂ-ਥਾਈਂ ਰੱਖਿਆ ਤੇ ਚਾਹ-ਪਕੌੜਿਆਂ ਦੀ ਤਿਆਰੀ ਹੋਣ ਲੱਗ ਪਈ, ਅਸੀਂ ਸਭ ਨੇ ਰਲ ਕੇ ਚਾਹ ਦਾ ਅਨੰਦ ਮਾਣਿਆ। ਤੇ ਉਹ ਘਰ ਵਾਪਸੀ ਦੀ ਤਿਆਰੀ ਕਰਕੇ ਇਕੋ ਕਾਰ ਵਿਚ ਬੈਠ ਕੇ ਚਲੇ ਗਏ।

ਫਕੀਰ ਚੰਦ ਨਾਹ-ਧੋ ਕੇ ਵਿਹਲਾ ਹੋਇਆ ਤਾਂ ਕਹਿਣ ਲੱਗਾ-ਚਲੋ ਭਾ ਜੀ ਤੁਸੀਂ ਕਿਸੇ ਸਿੰਘ ਨੂੰ ਮਿਲਣ ਵਾਸਤੇ ਕਹਿੰਦੇ ਸੀ, ਉਸਨੂੰ ਮਿਲ ਆਈਏ। ਮੈਂ ਕਿਹਾ ਉਸਨੂੰ ਪਹਿਲਾਂ ਫੋਨ ਕਰਨਾ ਚਾਹੀਦਾ ਹੈ, ਪਰ ਨੰਬਰ ਤਾਂ ਹੈ ਨਹੀਂ। ਚਲੋ ਦੇਖਦੇ ਆਂ ਤੁੱਕਾ ਲਾ ਕੇ...ਜੇ ਮਿਲ ਗਿਆ ਤਾਂ ਠੀਕ ਹੈ, ਨਹੀਂ ਤਾਂ ਫੇਰ ਦੇਖੀ ਜਾਊ। ਅਸੀਂ ਦੋਨੋਂ ਨਾਮਧਾਰੀਆਂ ਦੇ ਓਸ ਗੁਰਦੁਆਰੇ ੭੮, ਲੇਡੀ ਪਿਟ ਲੇਨ ਲੀਡਜ਼ ਦੇ ਮੂਹਰੇ ਜਾ ਕਾਰ ਖੜ੍ਹੀ ਕੀਤੀ। ਦਰਵਾਜ਼ਾ ਖੜਕਾਇਆ ਤਾਂ ਅੰਦਰੋਂ ਕੁਦਰਤੀ ਉਸਤਾਦ ਹੋਰਾਂ ਹੀ ਦਰਵਾਜ਼ਾ ਖੋਲ੍ਹਿਆ। ਮੈਂ ਤਾਂ ਉਨ੍ਹਾਂ ਨੂੰ ਪਛਾਣ ਲਿਆ, ਪਰ ਉਸਤਾਦ ਹਰਭਜਨ ਸਿੰਘ ਹੋਰਾਂ ਨੂੰ ਪਛਾਨਣ ਵਿਚ ਦੇਰ ਲੱਗ ਗਈ, ਸਤਿ ਸ੍ਰੀ ਅਕਾਲ ਬੁਲਾਈ, ਅੰਦਰ ਲੰਘੇ ਤਾਂ ਝੱਟ ਖਿਆਲ ਵਿਚ ਆ ਗਿਆ-ਅੱਛਾ ਤੁਸੀਂ ਮਾਧੋਪੁਰੀ ਹੋ, ਜਗਦੀਸ਼ ਵਰਿਆਮ ਦੇ ਕੋਲ ਕੰਮ ਕਰਨ ਵਾਲੇ! ਆਓ ਆਓ ਕੁਰਸੀਆਂ ਤੇ ਬੈਠੋ।..ਮੈਂ ਅਜੇ ਅੱਧਾ ਕੁ ਘੰਟਾ ਪਹਿਲਾਂ ਬਰਮਿੰਘਮ ਤੋਂ ਆਇਆ ਹਾਂ ਮੇਰੀ ਲੜਕੀ ਓਥੇ ਰਹਿੰਦੀ ਐ। ਹੋਰ ਸੁਣਾਓ ਕਦੋਂ ਆਏ ਤੇ ਜਗਦੀਸ਼ ਦਾ ਕੀ ਹਾਲ ਹੈ? 'ਵਰਿਆਮ' ਮੈਗਜ਼ੀਨ ਪਹੁੰਚ ਤਾਂ ਚੁੱਕਾ ਹੈ, ਪਰ ਅਜੇ ਪੜ੍ਹਿਆ ਨਹੀਂ, ਐਹ 'ਵਰਤਮਾਨ ਹਿੰਦੋਸਤਾਨ' ਵੀ ਪਿਆ। ਫੇਰ ਉਸਤਾਦ ਹੋਰੀਂ ਆਪਣੇ ਆਉਣ ਦੀ ਕਹਾਣੀ ਸੁਣਾਈ।

ਉਸਤਾਦ ਹੋਰੀਂ ਇਥੇ ਤਾਂ ਇਕ ਆਮ ਨਾਮਧਾਰੀ ਲੱਗਦੇ ਸਨ, ਪਰ ਨਾਮਧਾਰੀ ਸਮਾਜ ਵਿਚ ਉਨ੍ਹਾਂ ਦਾ ਬੜਾ ਉੱਚਾ ਰੁਤਬਾ ਹੈ। ਉਹ ਉਘੇ ਸੰਗੀਤਕਾਰ ਹਨ ਤੇ ਗੁਰਬਾਣੀ ਨੂੰ ਕਲਾਸੀਕਲ ਰਾਗਾਂ ਵਿਚ ਗਾਉਣ ਦੇ ਬੜੇ ਮਾਹਿਰ ਹਨ। ਨਾਮਧਾਰੀ ਕੇਂਦਰ ਸ੍ਰੀ ਭੈਣੀ ਸਾਹਿਬ ਵਿਚ ਉਨ੍ਹਾਂ ਦੇ ਬੜੇ ਸ਼ਾਗਿਰਦ ਹਨ। ਕਈ ਗੁਰਮਤਿ ਸੰਗੀਤ ਸੰਮੇਲਨਾਂ ਵਿਚ ਆਪਣੀ ਗਾਇਕੀ ਦੇ ਜੌਹਰ ਦਿਖਾ ਚੁੱਕੇ ਹਨ। ਕਿਸੇ ਟਾਈਮ ਹਰਵੱਲਭ ਸੰਗੀਤ ਸੰਮੇਲਨ ਜਲੰਧਰ ਵੀ ਜਾਂਦੇ ਰਹੇ ਹਨ। ਪਿੱਛੇ ਜਿਹੇ ਦਿੱਲੀ ਵਿਚ ਬੜਾ ਵੱਡਾ ਸੰਗੀਤ ਸੰਮੇਲਨ ਹੋਇਆ ਤਾਂ ਉਸਤਾਦ ਹੋਰਾਂ ਉਥੇ ਨੂੰ ਸਨਮਾਨਿਆ ਗਿਆ ਸੀ। ਇਸ ਵੇਲੇ ਇਥੇ ਲੀਡਜ਼ ਵਿਚ ਵੀ ਬੱਚਿਆਂ ਨੂੰ ਸੰਗੀਤ ਦੀ ਸਿਖਿਆ ਦਿੰਦੇ ਹਨ।

*(ਚਲਦਾ)*









*India's Larget Second Hand Food*
*Machines Dealer Cum Rebuilder*

**750kgs Potato Chips Line**

**List of the projects, consultation and machines:**

1. Biscuits-Soft Dough, Hard Dough, Crackers
2. Cookies- Wire Cut, Depositer.
3. Bread, Cakes and Bakery Products
4. Wafers - Flat, Round, Enrobed, Moulded
5. Wafers - Round Sticks, Pillows, Flat Sticks.
6. Ice Cream Cones - Moulded or Rolled Sugar Cone.
7. Chocolates- Moulded, Enrobed, Panned, Drops.
8. Potato Chips
9. Extruded- Kurkure, Cheetos.
10. Toast- Bread Toast, Mini Toast.
11. Vermicilli., 12. Water Filling., 13. Paper Cups.
14. Chocolate/Jelly Filling Lines for Small Cups.
15. Namkeens.

***We arrange complete machines, manpower and training receipes with formulation***






# BBL FOODS (P) LTD.

***SANTOSH NAGAR X ROADS, HYDERABAD- 5000059, INDIA***
***Tel : +91 40 24530680, Mobile : 91 98480-50607/ +91 98483 99702***
***e-mail:lakbir.mutchall@gmail.com***
***www.bblfoods.com www.mutchall.com***



—ਸੁਧਾ ਸ਼ਰਮਾ
ਲੈਕਚਰਾਰ ਸੰਗੀਤ (ਵਾਦਨ ਵਿਭਾਗ)
ਗੌਰਮਿੰਟ ਕਾਲਜ, ਅੰਮ੍ਰਿਤਸਰ

# ਹਰਿਵੱਲਭ ਸੰਗੀਤ ਸੰਮੇਲਨ-੨੦੧੩

ਸ੍ਰੀ ਦੇਵੀ ਤਾਲਾਬ ਮੰਦਿਰ, ਜਲੰਧਰ ਵਿਖੇ ੧੩੮ ਸਾਲਾਂ ਤੋਂ ਲਗਾਤਾਰ ਹੋਣ ਵਾਲੇ ਹਰਿਵੱਲਭ ਸੰਗੀਤ ਸੰਮੇਲਨ ਦੇ ਕਾਰਣ ਜਲੰਧਰ ਸ਼ਹਿਰ ਸੰਗੀਤਕਾਰਾਂ ਅਤੇ ਸੰਗੀਤ ਪ੍ਰੇਮੀਆਂ ਦਾ ਮੱਕਾ ਬਣ ਗਿਆ ਹੈ ਜਿੱਥੇ ਸ਼ਾਸਤਰੀ ਸੰਗੀਤ ਦੇ ਮਹਾਨ ਕਲਾਕਾਰ ਆ ਕੇ ਕਲਾ ਪ੍ਰਦਰਸ਼ਨ ਕਰਨ ਨੂੰ ਆਪਣਾ ਸੁਭਾਗ ਸਮਝਦੇ ਹਨ। ਹਰਿਵੱਲਭ ਸੰਗੀਤ ਸੰਮੇਲਨ ਨੂੰ ਦੁਨੀਆਂ ਦਾ ਸਭ ਤੋਂ ਪ੍ਰਾਚੀਨ ਸ਼ਾਸਤਰੀ ਸੰਗੀਤ ਸੰਮੇਲਨ ਹੋਣ ਕਾਰਣ ਇਸ ਸਾਲ ਇਸ ਸੰਮੇਲਨ ਦਾ ਨਾਮ "ਲਿਮਕਾ ਬੁੱਕ ਆਫ਼ ਰਿਕਾਰਡਜ਼" ਵਿਚ ਦਰਜ ਕੀਤਾ ਗਿਆ ਹੈ।

ਬਾਬਾ ਹਰਿਵੱਲਭ ਜੀ ਦੀ ਜਨਮ ਭੂਮੀ ਬਜਵਾੜਾ ਹੈ। ਛੋਟੀ ਆਯੂ ਵਿਚ ਹੀ ਬਾਬਾ ਹਰਿਵੱਲਭ ਜੀ ਦੇ ਸਿਰ ਤੋਂ ਮਾਤਾ ਪਿਤਾ ਦਾ ਸਾਇਆ ਉਠ ਗਿਆ ਸੀ ਅਤੇ ਆਪ ਜੀ ਦੇ ਨਾਨਾ ਪੰਡਿਤ ਜਵੰਦ ਲਾਲ ਜਯੋਤੀ ਜੀ ਆਪ ਨੂੰ ਆਪਣੇ ਪਾਸ ਜਲੰਧਰ ਲੈ ਆਏ ਆਪ ਹਰ ਰੋਜ਼ ਆਪਣੇ ਨਾਨਾ ਜੀ ਨਾਲ ਸ੍ਰੀ ਦੇਵੀ ਤਾਲਾਬ ਮੰਦਿਰ ਜਾਂਦੇ ਸਨ ਜਿਥੇ ਸਵਾਮੀ ਤੁਲਜਾ ਗਿਰੀ ਜੀ ਨਾਲ ਆਪ ਦਾ ਮੇਲ ਹੋਇਆ। ਸਵਾਮੀ ਤੁਲਜਾਗਿਰੀ ਜੀ ਉਚ ਕੋਟੀ ਦੇ ਧਰੁਪਦ ਗਾਇਕ ਸਨ। ਸਵਾਮੀ ਜੀ ਨੇ ਬਾਬਾ ਹਰਿਵੱਲਬ ਜੀ ਦੀ ਸੇਵਾ ਭਾਵਨਾ ਤੋਂ ਖੁਸ਼ ਹੋ ਕੇ ਆਪ ਨੂੰ ਧਾਰਮਿਕ ਸਿਖਿਆ ਦੇ ਨਾਲ ਨਾਲ ਸ਼ਾਸਤਰੀ ਸੰਗੀਤ ਦੀ ਸਿਖਿਆ ਦਿਵਾਉਣ ਵੱਲ ਵੀ ਵਿਸ਼ੇਸ਼ ਧਿਆਨ ਦਿੱਤਾ। ਸੰਨ ੧੮੭੪ ਵਿਚ ਸਵਾਮੀ ਤੁਲਜਾ ਗਿਰੀ ਜੀ ਬ੍ਰਹਮਲੀਨ ਹੋ ਗਏ। ਸੰਨ ੧੮੭੫ ਵਿਚ ਪਹਿਲੀ ਵਾਰ ਬਾਬਾ ਹਰਿਵੱਲਭ ਜੀ ਨੇ ਆਪਣੇ ਗੁਰੂ ਸਵਾਮੀ ਤੁਲਜਾ ਗਿਰੀ ਜੀ ਦੀ ਬਰਸੀ ਦੇ ਮੌਕੇ ਤੇ ਸੰਮੇਲਨ ਦਾ ਆਯੋਜਨ ਕੀਤਾ। ਇਸ ਤੋਂ ਬਾਅਦ ਹਰ ਸਾਲ ਬਾਬਾ ਹਰਿਵੱਲਭ ਜੀ ਇਸ ਸਮਾਗਮ ਦਾ ਆਯੋਜਨ ਕਰਦੇ ਰਹੇ ੧੮੮੫ ਈ. ਨੂੰ ਬਾਬਾ ਹਰਿਵੱਲਭ ਜੀ ਦੇ ਬ੍ਰਹਮਲੀਨ ਹੋਣ ਤੋਂ ਬਾਅਦ ਉਨਾਂ ਦੇ ਸ਼ਿਸ਼ ਪੰਡਿਤ ਤੋਲੋ ਰਾਮ ਜੀ ਨੇ ਇਸ ਪ੍ਰੰਪਰਾ ਨੂੰ ਜਾਰੀ ਰੱਖਦਿਆਂ ਅੱਗੇ ਵਧਾਇਆ। ਇਹ ਸਮਾਗਮ ਹਰਿਵੱਲਭ ਸੰਗੀਤ ਸੰਮੇਲਨ ਦੇ ਨਾਮ ਨਾਲ ਪ੍ਰਸਿੱਧ ਹੋ ਗਿਆ। ਵੀਹਵੀਂ ਸਦੀ ਦੇ ਆਰੰਭ ਵਿਚ ਪੰਡਿਤ ਵਿਸ਼ਨੂੰ ਦਿਗੰਬਰ ਪਲੁਸਕਰ ਜੀ ਦਾ ਇਸ ਸਮਾਗਮ ਵਿਚ ਗਾਇਨ ਪ੍ਰਸਤੁਤ ਕਰਨਾ ਇਕ ਯਾਦਗਾਰੀ ਘਟਨਾ ਹੈ ਜਿਸ ਨੇ ਸਮਾਗਮ ਦੀ ਪ੍ਰਸਿੱਧੀ ਨੂੰ ਸਿਖਰ ਤੇ ਪੁਚਾ ਦਿੱਤਾ। ਉਸ ਤੋਂ ਬਾਅਦ ਦੁਨੀਆਂ ਦਾ ਹਰ ਵੱਡਾ ਕਲਾਕਾਰ ਬਾਬਾ ਹਰਿਵੱਲਭ ਜੀ ਦੇ ਦਰਬਾਰ ਤੇ ਹਾਜ਼ਿਰੀ ਭਰਨ ਵਾਸਤੇ ਆਇਆ।

ਸੰਮੇਲਨ ਦਾ ਸਾਰਾ ਪ੍ਰਬੰਧ ਸ੍ਰੀ ਬਾਬਾ ਹਰਿਵੱਲਭ ਸੰਗੀਤ ਮਹਾਂਸਭਾ (ਰਜਿ.), ਜਲੰਧਰ ਵਲੋਂ ਕੀਤਾ ਜਾਂਦਾ ਹੈ। ਪਦਮਭੂਸ਼ਨ ਸ੍ਰੀ ਅਸ਼ਵਨੀ ਕੁਮਾਰ ਜੀ ਮਹਾਂਸਭਾ ਦੇ ਚੇਅਰਮੈਨ ਹਨ ਅਤੇ ਸ੍ਰੀ ਸ਼ੀਤਲ ਵਿੱਜ (ਪ੍ਰਧਾਨ, ਸ੍ਰੀ ਦੇਵੀ ਤਾਲਾਬ ਮੰਦਿਰ ਪ੍ਰਬੰਧਕ ਕਮੇਟੀ) ਵਾਇਸ ਚੇਅਰਮੈਨ ਹਨ ਮਹਾਂਸਭਾ ਦੇ ਪ੍ਰਧਾਨ ਸ੍ਰੀ ਉਮ ਪ੍ਰਕਾਸ਼ ਸੇਠ ਅਤੇ ਜਨਰਲ ਸੈਕਟਰੀ ਸ੍ਰੀਮਤੀ ਪੂਰਨਿਮਾ ਬੇਰੀ (ਮੈ. ਲੀਡਰ ਵਾਲਵਜ਼ ਲਿਮਟਿਡ, ਜਲੰਧਰ) ਦੀ ਸੁਯੋਗ ਅਗਵਾਈ ਹੇਠ ਇੱਕ ਟੀਮ ਸਮਾਗਮ ਦੀ ਚੜ੍ਹਦੀ ਕਲਾ ਲਈ ਪੂਰੀ ਤਨਦੇਹੀ ਨਾਲ ਸੇਵਾ ਕਰ ਰਹੀ ਹੈ ਸ੍ਰੀ ਦੇਵੀ ਤਾਲਾਬ ਮੰਦਿਰ ਪਰਿਸਰ ਦੇ ਅੰਦਰ ਸ੍ਰੀ ਬਾਬਾ ਹਰਿਵੱਲਭ ਭਵਨ ਦਾ ਨਿਰਮਾਣ ਕੀਤਾ ਗਿਆ ਹੈ। ਜਨਵਰੀ ੨੦੧੦ ਤੋਂ ਸ੍ਰੀ ਬਾਬਾ ਹਰਿਵੱਲਭ ਸੰਗੀਤ ਅਤੇ ਰਿਸਰਚ ਅਕੈਡਮੀ ਚਲਾਈ ਜਾ ਰਹੀ ਹੈ। ਮਹਾਂਸਭਾ ਵਲੋਂ ਹਰ ਸਾਲ ਸ਼ਾਸਤਰੀ ਸੰਗੀਤ ਦੇ ਖੇਤਰ ਵਿਚ ਯੋਗਦਾਨ ਪਾਉਣ ਵਾਲੀਆਂ ਸ਼ਖ਼ਸੀਅਤਾਂ ਨੂੰ ਸ੍ਰੀ ਬਾਬਾ ਹਰਿਵੱਲਭ ਸੰਗੀਤ ਲਾਈਫ਼ ਟਾਈਮ ਅਚੀਵਮੈਂਟ ਪੁਰਸਕਾਰ ਅਤੇ ਸ੍ਰੀ ਬਾਬਾ ਹਰਿਵੱਲਭ ਸੰਗੀਤ ਸੇਵਾ ਪੁਰਸਕਾਰ ਨਾਲ ਸਨਮਾਨਿਤ ਕੀਤਾ ਜਾਂਦਾ ਹੈ।

ਸੰਗੀਤ ਸੰਮੇਲਨ ਤੋਂ ਤਿੰਨ ਦਿਨ ਪਹਿਲਾਂ ਸ਼ਾਸਤਰੀ ਸੰਗੀਤ ਪ੍ਰਤੀਯੋਗਿਤਾ ਦਾ ਆਯੋਜਨ ਕੀਤਾ ਜਾਂਦਾ ਹੈ, ਜਿਸ ਵਿਚ ਦੇਸ਼ ਵਿਦੇਸ਼ ਤੋਂ ਸ਼ਾਸਤਰੀ ਸੰਗੀਤ ਦੇ ਯੁਵਾ ਕਲਾਕਾਰ ਪ੍ਰਤੀਯੋਗਿਤਾ ਵਿਚ ਭਾਗ ਲੈਣ ਆਉਂਦੇ ਹਨ। ਪ੍ਰਤੀਯੋਗਿਤਾ ਵਿਚ ਸੀਨੀਅਰ ਵਰਗ ਵਿੱਚ ਪਹਿਲਾ ਸਥਾਨ ਪ੍ਰਾਪਤ ਕਰਨ ਵਾਲੇ ਕਲਾਕਾਰਾਂ ਨੂੰ ਆਉਣ ਵਾਲੇ ਸਾਲ ਮੁੱਖ ਸਮਾਗਮ ਵਿਚ ਵੱਡੇ ਵੱਡੇ ਕਲਾਕਾਰਾਂ ਦੇ ਨਾਲ ਕਲਾ ਪ੍ਰਦਰਸ਼ਨ ਕਰਨ ਦਾ ਅਵਸਰ ਮਿਲਦਾ ਹੈ।

ਇਸ ਸਾਲ ੧੭ ਦਸੰਬਰ ੨੦੧੩ ਨੂੰ ਸਵੇਰੇ ੯.੦੦ ਵਜੇ ਸ੍ਰੀ ਬਾਬਾ ਹਰਿਵੱਲਭ ਜੀ ਦੀ ਪਾਵਨ ਸਮਾਧੀ ਤੇ ਹਵਨ ਦੇ ਨਾਲ ਹੀ ਸੰਗੀਤ ਪ੍ਰਤੀਯੋਗਿਤਾ ਆਰੰਭ ਹੋ ਕੇ ੧੯ ਦਸੰਬਰ ੨੦੧੩ ਤੱਕ ਚਲੇਗੀ। ੨੦, ੨੧, ੨੨ ਦਸੰਬਰ ੨੦੧੩ ਨੂੰ ਇਸ ਮਹਾਨ ਸੰਗੀਤ ਸੰਮੇਲਨ ਵਿਚ ਉੱਚ ਕੋਟੀ ਦੇ ਕਲਾਕਾਰ ਸ਼ਿਰਕਤ ਕਰਨਗੇ। ਹਰ ਰੋਜ਼ ਸਮਾਗਮ ਦੀ ਆਰੰਭਤਾ ਸਰਸਵਤੀ ਵੰਦਨਾ ਅਤੇ ਹਰਿਵੱਲਭ ਵੰਦਨਾ ਦੇ ਗਾਇਨ ਨਾਲ ਹੋਵੇਗੀ। ੨੦ ਦਸੰਬਰ ੨੦੧੩ ਸ਼ੁਕਰਵਾਰ ਨੂੰ ਸ੍ਰੀ ਭਾਸਕਰ ਨਾਥ, ਦਿੱਲੀ (ਸ਼ਹਿਨਾਈ ਵਾਦਨ), ਪੰਡਿਤ ਅਭਯ ਕੁਮਾਰ ਮਲਿਕ ਅਤੇ ਸ੍ਰੀ ਸੰਜੇ ਕੁਮਾਰ ਮਲਿਕ, ਪੂਨਾ (ਧਰੁਪਦ ਗਾਇਨ), ਸ੍ਰੀਮਤੀ ਅਨੁਪਮਾ ਭਾਗਵਤ, ਬੰਗਲੌਰ (ਸਿਤਾਰ ਵਾਦਨ) ਅਤੇ ਜਨਾਬ ਮੁਹੰਮਦ ਅਮਾਨ ਅਤੇ ਹਫ਼ੀਜ਼ ਅਹਿਮਦ, ਜੈਪੁਰ (ਗਾਇਨ) ਪ੍ਰਸਤੁਤ ਕਰਨਗੇ। ੨੧ ਦਸੰਬਰ ੨੦੧੩ ਸ਼ਨਿਚਰਵਾਰ ਨੂੰ ਪਿਛਲੇ ਸਾਲ ਦੀ ਵਿਜੇਤਾ ਕੁਮਾਰੀ ਜਯੋਤਿਕਾ ਤਾਂਗੜੀ, ਜਲੰਧਰ (ਗਾਇਨ) ਅਤੇ ਸ੍ਰੀ ਤੌਸ਼ੀਨ ਰਾਜ, ਜਲੰਧਰ ਦੇ ਸੰਤੂਰ ਵਾਦਨ ਤੋਂ ਬਾਅਦ, ਸ੍ਰੀ ਅਰਨਬ ਚੈਟਰਜੀ, ਕੋਲਕਾਤਾ (ਗਾਇਨ), ਜਨਾਬ ਬਹਾਉਦੀਨ ਡਾਗਰ (ਰੁਦਰਵੀਣਾ ਵਾਦਨ), ਸ੍ਰੀਮਤੀ ਮੰਦਿਰਾ ਲਹਿਰੀ, ਕੋਲਕਾਤਾ (ਗਾਇਨ) ਪ੍ਰਸਤੁਤ ਕਰਨਗੇ ਅਤੇ ਉਸਤਾਦ ਆਸ਼ੀਸ਼ ਖਾਨ ਦੇ ਸਰੋਦ ਵਾਦਨ ਨਾਲ ਦੂਸਰੇ ਦਿਨ ਦੀ ਸੰਗੀਤ ਸਭਾ ਸਮਾਪਤ ਹੋਵੇਗੀ। ਤੀਸਰੇ ਦਿਨ ੨੨ ਦਸੰਬਰ ੨੦੧੨ ਐਤਵਾਰ ਨੂੰ ਪਿਛਲੇ ਸਾਲ ਦੀ ਵਿਜੇਤਾ ਮਿਸ ਅਵਤਾਰ ਕੌਰ, ਜਲੰਧਰ ਦੇ ਗਾਇਨ ਅਤੇ ਸ੍ਰੀ ਸੁਰਜੀਤ ਸਿਘ, ਲੁਧਿਆਣਾ ਦੇ ਤਬਲਾ ਵਾਦਨ ਤੋਂ ਬਾਅਦ ਸ੍ਰੀ ਵਿਜੇ ਰਾਜਪੂਤ, ਯੂ.ਕੇ. (ਗਾਇਨ), ਸ੍ਰੀ ਵਿਜੇ ਘਾਟੇ ਅਤੇ ਜਨਾਬ ਤੌਫ਼ੀਕ ਕੁਰੈਸ਼ੀ, ਮੁੰਬਈ (ਤਬਲਾ/ਦਿਜੈਂਬੇ ਜੁਗਲਬੰਦੀ), ਜਨਾਬ ਮਸ਼ਕੂਰ ਅਲੀ ਖਾਨ, ਕੋਲਕਾਤਾ (ਗਾਇਨ) ਅਤੇ ਪੰਡਿਤ ਨੀਲਾਦਰੀ ਕੁਮਾਰ, ਮੁੰਬਈ (ਸਿਤਾਰ ਵਾਦਨ) ਪ੍ਰਸਤੁਤ ਕਰਨਗੇ। ਗਵਾਲੀਅਰ ਘਰਾਣੇ ਦੇ ਪੰਡਿਤ ਐਲ. ਕੇ. ਪੰਡਿਤ, ਦਿੱਲੀ ਦੇ ਗਾਇਨ ਨਾਲ ਇਸ ਸਾਲ ਦਾ ਹਰਿਵੱਲਭ ਸੰਗੀਤ ਸੰਮੇਲਨ ਸੰਪੂਰਣ ਹੋਵੇਗਾ। ਪ੍ਰਮਾਤਮਾ ਅੱਗੇ ਅਰਦਾਸ ਹੈ ਕਿ ਸ੍ਰੀ ਬਾਬਾ ਹਰਿਵੱਲਭ ਸੰਗੀਤ ਮਹਾਂਸਭਾ ਇਸ ਮਹਾਨ ਪ੍ਰੰਪਰਾ ਨੂੰ ਕਾਇਮ ਰੱਖਣ ਅਤੇ ਚੜ੍ਹਦੀ ਕਲਾ ਲਈ ਉੱਦਮ ਕਰਦੀ ਰਹੇ।

ਮੈਂਬਰ ਸੰਗੀਤ ਪ੍ਰੀਤਯੋਗਿਤਾ ਕਮੇਟੀ
ਸ੍ਰੀ ਬਾਬਾ ਹਰਿਵੱਲਭ ਸੰਗੀਤ ਮਹਾਂ ਸਭਾ, ਜਲੰਧਰ

ਸਤਿਗੁਰੂ ਜਗਜੀਤ ਸਿੰਘ
ਸੰਗੀਤ ਸੰਮੇਲਨ
16-17 ਨਵੰਬਰ 2013
ਸ੍ਰੀ ਭੈਣੀ

ਸ੍ਰੀ ਹਰਿਵੱਲਭ ਸੰਗੀਤ ਮਹਾ ਸਭਾ ਦੇ ਡਾਇਰੈਕਟਰ ਐਸ.ਐਸ. ਅਜੀਮਲ ਅਤੇ ਖ਼ਜਾਨਚੀ ਸ੍ਰੀ ਰਾਕੇਸ਼ ਦਾਦਾ ਸੰਗੀਤ ਸਮੇਲਨ ਭੈਣੀ ਸਾਹਿਬ ਵਿੱਚ ਸਤਿਗੁਰੂ ਆਸ਼ੀਰਵਾਦ ਪ੍ਰਾਪਤ ਕਰਦੇ ਹੋਏ।

# ਸ੍ਰੀ ਸਤਿਗੁਰੂ ਜੀ ਦੀ ਹਾਜ਼ਰੀ ਵਿਚ ਆਦਰਸ਼ ਗੁਰਸਿੱਖ

# ਸੂਬਾ ਕਰਤਾਰ ਸਿੰਘ ਨਮਿਤ ਪਾਠ ਦਾ ਭੋਗ



ਤਾਰਾ ਸਿੰਘ ਅਨਜਾਣ



*ਸਵ. ਸੂਬਾ ਕਰਤਾਰ ਸਿੰਘ ਦੇ ਸਪੁੱਤਰ ਨਿਸ਼ਾਨ ਸਿੰਘ ਦੀ ਦਸਤਾਰਬੰਦੀ ਕਰਦੇ ਹੋਏ ਸਤਿਗੁਰੂ ਉਦੇ ਸਿੰਘ ਜੀ*

ਗੁਰਦਾਸਪੁਰ ੧੨ ਨਵੰਬਰ- ਇਸ ਜ਼ਿਲ੍ਹੇ ਦੇ ਪਿੰਡ ਹੋਠੀਆਂ ਦੇ ਵਸਨੀਕ ਸੂਬਾ ਕਰਤਾਰ ਸਿੰਘ ਨਮਿਤ ਰਖੇ ਸਧਾਰਨ ਪਾਠ ਦਾ ਭੋਗ ਸ੍ਰੀ ਸਤਿਗੁਰੂ ਉਦੇ ਸਿੰਘ ਜੀ ਦੀ ਹਜ਼ੂਰੀ ਵਿਚ ਪਾਇਆ ਗਿਆ। ਸ੍ਰੀ ਸਤਿਗੁਰੂ ਜੀ ਨੇ ਸੂਬਾ ਜੀ ਦੇ ਵੱਡੇ ਸਪੁੱਤਰ ਨਿਸ਼ਾਨ ਸਿੰਘ ਨੂੰ ਦਸਤਾਰ ਸਜਾਉਣ ਦੀ ਕਿਰਪਾ ਕੀਤੀ। ਇਸ ਸਮੇਂ ਸ੍ਰੀ ਸਤਿਗੁਰੂ ਜੀ ਨੇ ਫੁਰਮਾਇਆ, "ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਸੂਬਾ ਜੀ ਤੇ ਕਿਰਪਾ ਕੀਤੀ, ਉਹਨਾਂ ਨੂੰ ਵਿਦਿਅਕ ਜਥੇ ਦੇ ਮੈਂਬਰ ਬਣਾਇਆ, ਸੂਬਾ ਥਾਪਣ ਦੀ ਬਖ਼ਸ਼ਸ਼ ਕੀਤੀ। ਐਸੇ ਆਦਰਸ਼ ਸਿੱਖਾਂ ਦੀ ਜੀਵਨੀ ਸਿੱਖਾਂ ਨੂੰ ਚੰਗੇ ਸਿਖ ਦੀ ਜ਼ਿੰਦਗੀ ਜਿਊਣਾ ਸਿਖਾਉਂਦੀ ਹੈ। ਜਿੰਨਾ ਮਰਜ਼ੀ ਨਾਮ ਜਪੀਏ, ਸਭ ਤੋਂ ਉਤੇ ਬਖ਼ਸ਼ਸ਼ ਹੈ ਅਸੀਂ ਸਤਿਗੁਰੂ ਤੋਂ ਬਖ਼ਸ਼ਸ਼ ਮੰਗੀਏ ਤੇ ਬਖ਼ਸ਼ਸ਼ ਤੋਂ ਉੱਠੇ ਸਤਿਗੁਰੂ ਦੀ ਸੋਭਾ ਹੈ।" ਸੂਬਾ ਜੀ ਇਹਨਾਂ ਗੁਣਾਂ ਦੇ ਧਾਰਨੀ ਸਨ, ਉਹ ਬੱਚਿਆਂ ਨੂੰ ਸਤਿਗੁਰੂ ਦੀਆਂ ਸਾਖੀਆਂ ਸੁਣਾਉਂਦੇ ਹੁੰਦੇ ਹਨ।

ਸੂਬਾ ਕਰਤਾਰ ਸਿੰਘ ਹੋਠੀਆਂ ੩੧ ਅਕਤੂਬਰ ੨੦੧੩ ਰਾਤ ਨੂੰ ਚੰਗੇ ਭਲੇ ਸੁੱਤੇ ਪਰ ੧ ਨਵੰਬਰ ੨੦੧੩ ਨੂੰ ਸਵੇਰੇ ਪਰਿਵਾਰ ਨੇ ਵੇਖਿਆ ਤਾਂ ਹੰਸ ਉਡਾਰੀ ਮਾਰ ਚੁੱਕਾ ਸੀ।

ਸੂਬਾ ਜੀ ਦਾ ਜਨਮ ਪਿਤਾ ਸੂਬਾ ਬਿਸ਼ਨ ਸਿੰਘ ਘਰ ਮਾਤਾ ਧੰਨ ਕੌਰ ਦੀ ਕੁੱਖੋਂ ੧੦ ਜੂਨ ੧੯੪੩ ਈ. ਵਿਚ ਏਸੇ ਪਿੰਡ ਵਿਚ ਹੋਇਆ। ਉਹਨਾਂ ਦਾ ਘਰ ਸਾਧ ਸੰਗਤ ਦਾ ਘਰ ਰਿਹਾ ਹੈ। ਸੂਬਾ ਜੀ ਤਿੰਨ ਭਰਾ ਤੇ ੫ ਭੈਣਾਂ ਸਨ। ਉਹ ਬੀ. ਐਸ. ਸੀ., ਬੀ. ਐਡ. ਸਨ। ਉਹ ਸਰਕਾਰੀ ਸਕੂਲ ਦੇ ਹੈਡਮਾਸਟਰ ਵਜੋਂ ਰੀਟਾਇਰ ਹੋਏ ਸਨ। ਉਹ ਆਪਣੇ ਸਾਥੀਆਂ ਵਿਚ ਚੰਗੇ, ਮਿਲਾਪੜੇ, ਮਿਹਨਤੀ ਤੇ ਇਮਾਨਦਾਰ ਸੱਚੇ ਸੁੱਚੇ ਮਨੁੱਖ ਵਜੋਂ ਪਛਾਣੇ ਜਾਂਦੇ ਸਨ। ੧੯੫੯ ਈ. ਵਿਚ ਦਿਵਾਲੀ ਦੇ ਮੇਲੇ ਸਮੇਂ ਅੰਮ੍ਰਿਤਸਰ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਹਜ਼ੂਰੀ ਵਿਚ ਉਹਨਾਂ ਦਾ ਅਨੰਦ ਕਾਰਜ ਬੀਬੀ ਹਰਜਿੰਦਰ ਕੌਰ ਨਾਲ ਹੋਇਆ। ਦੋ ਲੜਕਿਆਂ, ਦੋ ਲੜਕੀਆਂ ਤੇ ਉਹਨਾਂ ਦੇ ਬੱਚਿਆਂ ਦਾ ਸੂਬਾ ਜੀ ਦਾ ਗੁਰਮੁਖੀ ਪਰਵਾਰ ਹੈ।

ਸ੍ਰੀ ਸਤਿਗੁਰੂ ਜੀ ਨੇ ਪਹਿਲਾਂ ਉਹਨਾਂ ਨੂੰ ਨਾਮਧਾਰੀ ਵਿਦਿਅਕ ਜਥੇ ਦੇ ਮੀਤ ਪ੍ਰਧਾਨ ਦੀ ਸੇਵਾ ਬਖ਼ਸ਼ੀ ਤੇ ਫਿਰ ੧੯੭੯ ਈ. ਵਿਚ ਸੂਬਾ ਥਾਪਣ ਦੀ ਬਖ਼ਸ਼ਸ਼ ਕੀਤੀ। ਸੂਬਾ ਜੀ ਨੇ ਆਪ ਨਾਮ ਜਪਿਆ, ਗੁਰਬਾਣੀ ਦੇ ਪਾਠ ਕੀਤੇ ਤੇ ਸਾਧ ਸੰਗਤ ਨੂੰ ਸਤਿਗੁਰੂ ਦੇ ਚਰਨਾਂ ਨਾਲ ਜੋੜਿਆ। ਕਦੀ ਕਿਸੇ ਦੀ ਚੁਗਲੀ, ਸ਼ਿਕਾਇਤ ਜਾਂ ਨਿੰਦਿਆ ਨਹੀਂ ਕੀਤੀ ਤਾਂ ਹੀ ਸਤਿਗੁਰੂ ਜੀ ਦੀ ਸਦਾ ਆਪ ਉੱਤੇ ਕਿਰਪਾ ਦ੍ਰਿਸ਼ਟੀ ਰਹੀ।

ਨਾਮਧਾਰੀ ਸਿੱਖਾਂ ਤੋਂ ਬਾਹਰ ਵੀ ਮਿਲਾਪੜੇ, ਧੀਰਜਵਾਨ ਸੁਭਾਅ ਕਾਰਨ ਇਸ ਵਿਦਵਾਨ ਦੀ ਕਦਰ ਰਹੀ। ਸਿੰਘ ਸਾਹਿਬ ਜਥੇਦਾਰ, ਜੋਗਿੰਦਰ ਸਿੰਘ ਵੇਦਾਂਤੀ, ਸ੍ਰੀ ਹਰਮੰਦਰ ਸਾਹਿਬ ਦੇ ਹੈੱਡ ਗ੍ਰੰਥੀ ਕੁਲਵੰਤ ਸਿੰਘ ਅਹਿਮ ਦੀਆਂ ਜਮਾਤ ਦੇ ਸ੍ਰੀ ਤਨਵੀਰ ਅਹਿਮਦ, ਨਿਰਮਲੇ ਸੰਤ ਰਜਿੰਦਰ ਸਿੰਘ ਨਿਰਾਲਾ ਆਪ ਦੇ ਨਿਕਟਵਰਤੀ ਰਹੇ।

ਸੂਬਾ ਜੀ ਦਾ ਸਸਕਾਰ ਉਹਨਾਂ ਦੇ ਛੋਟੇ ਲੜਕੇ ਗੁਰਨਾਮ ਸਿੰਘ ਦੇ ਕਨੇਡਾ ਤੋਂ ਆਉਣ ਬਾਅਦ ੩ ਨਵੰਬਰ ਦਿਵਾਲੀ ਵਾਲੇ ਦਿਨ ਕੀਤਾ ਗਿਆ। ਸ੍ਰੀ ਸਤਿਗੁਰੂ ਜੀ ਦੀ ਆਗਿਆ ਅਨੁਸਾਰ ਸੰਤ ਨਿਸ਼ਾਨ ਸਿੰਘ ਕਥਾਵਾਚਕ ਦੇ ਜਥੇ ਨੇ ਸਧਾਰਨ ਪਾਠ ਕਰਨ ਦੇ ਨਾਲ ਨਾਲ ਰੋਜ਼ਾਨਾ, ਭੋਗ ਤੱਕ ਰਾਤੀਂ, ਕਥਾ ਜਾਂ ਕਵੀਸ਼ਰੀ ਰਾਹੀਂ ਗੁਰਸਿੱਖਾਂ ਦੀਆਂ ਸਾਖੀਆਂ ਕੀਤੀਆਂ। ਜਿਸ ਵਿਚ

ਪਰਵਾਰ ਤੋਂ ਬਿਨਾ ਪਿੰਡ ਦੀ ਸੰਗਤ ਵੀ ਹਾਜ਼ਰ ਹੁੰਦੀ ਰਹੀ।

ਸ੍ਰੀ ਸਤਿਗੁਰੂ ਜੀ ਦੀ ਪ੍ਰਵਾਨਗੀ ਨਾਲ, ਸੂਬਾ ਕਰਤਾਰ ਸਿੰਘ ਨਮਿਤ ਮੇਲਾ ੧੨ ਨਵੰਬਰ ੨੦੧੩ ਨੂੰ ਸਵੇਰੇ ਅਰੰਭ ਹੋਇਆ। ਕਵੀਸ਼ਰ ਗੁਰਲਾਲ ਸਿੰਘ ਦੇ ਜਥੇ ਨੇ ਆਦਰਸ਼ ਭਜਨੀਕ ਗੁਰਸਿੱਖ ਬਾਬੇ ਬੈਂਕੇ ਦਾ ਪ੍ਰਸੰਗ ਸੁਣਾ ਕੇ,

ਸੂਬਾ ਕਰਤਾਰ ਸਿੰਘ ਜੀ ਕਰ ਗਏ ਸਫਲ ਜੀਵਨ,

ਗੁਰੂ ਚਰਨਾਂ ਨਾਲ ਸੋਹਣੀ ਨਿਭਾਗਏ ਨੇ। ਛੰਦ ਨਾਲ ਸੂਬਾ ਜੀ ਨੂੰ ਕਾਵਿ ਸ਼ਰਧਾਂਜਲੀ ਦਿੱਤੀ।

ਉਹਨਾਂ ਤੋਂ ਪਹਿਲਾਂ ਜਥੇਦਾਰ ਸੁਰਜੀਤ ਸਿੰਘ ਮੁਸਤਫਾਪੁਰ ਦੇ ਜਥੇ ਨੇ ਅੰਮ੍ਰਿਤ ਵੇਲੇ, ਆਸਾ ਦੀ ਵਾਰ ਦਾ ਰੱਸਭਿੰਨਾ ਕੀਰਤਨ ਕੀਤਾ। ਸੰਤ ਯਾਦਵਿੰਦਰ ਸਿੰਘ ਝੱਲਾਂ ਵਾਲੇ ਸਪੁੱਤਰ ਪੰਡਤ ਹਰਭਜਨ ਸਿੰਘ ਨੇ ਕਿਹਾ ਜਨਮ ਤੇ ਮ੍ਰਿਤੂ ਕਿਸੇ ਦੇ ਹੱਥ ਵਸ ਨਹੀਂ ਪਰ ਵਿਚਲਾ ਸਮਾਂ ਆਪਣੇ ਵੱਸ ਹੈ ਸੋ ਚੰਗਾ ਜੀਵਨ ਜੀਵੀਏ। ਉਹਨਾਂ ਸ਼ਾਸਤਰਾਂ ਅਨੁਸਾਰ ਇਹ ਵੀ ਦੱਸਿਆ ਕਿ ਆਯੂ, ਵਿੱਤ, ਕਰਮ, ਵਿੱਦਿਆ, ਮ੍ਰਿਤਯੂ ਮਾਤਾ ਦੇ ਗਰਭ ਵਿਚ ਆਉਣ ਸਮੇਂ ਹੀ ਲਿਖੇ ਜਾਂਦੇ ਹਨ।

ਸ੍ਰੀ ਅਕਾਲ ਤਖ਼ਤ ਦੇ ਸਾਬਕਾ ਜਥੇਦਾਰ ਜੋਗਿੰਦਰ ਸਿੰਘ ਵੇਦਾਂਤੀ ਨੇ ਕਿਹਾ ਉਹਨਾਂ ਦੇ ਜਾਣ ਦਾ ਦੁੱਖ ਪਰਿਵਾਰ ਨੂੰ ਹੀ ਨਹੀਂ ਸੰਪਰਦਾ ਨੂੰ ਵੀ ਹੈ। ਮਨੁੱਖ ਪ੍ਰਭੂ ਦਾ ਭੇਜਿਆ ਸੰਸਾਰ ਵਿਚ ਆਉਂਦਾ ਹੈ। ਸੂਬਾ ਜੀ ਵਰਗੇ ਜੀਵਨ ਸਫਲ ਕਰ ਜਾਂਦੇ ਹਨ। ਸਤਿਗੁਰੂ ਦੇ ਨਿਵਾਜਿਆ ਵਿਚ ਦੈਵੀ ਗੁਣਾਂ ਦੀ ਸੁਗੰਧੀ ਹੁੰਦੀ ਹੈ, ਉਹ ਸਿਰ ਜੋੜਨ ਪ੍ਰੇਮ ਪਿਆਰ ਵੰਡਣ ਦੈਵੀ ਗੁਣਾਂ ਦੀ ਸਾਂਝ ਰੱਖਣ ਦਾ ਕੰਮ ਕਰਦੇ ਹਨ। ਇਹੀ ਜੀਵਨ ਦਾ ਲਕਸ਼ ਹੈ। ਉਹ ਗੁਰਮੁਖ ਸਨ। ਨਾਮਧਾਰੀ, ਨਾਮ ਨਾਲ ਜੁੜਨ, ਨਿਰਮਲ ਆਤਮਾ ਵਾਲੇ, ਬੱਚਿਆਂ ਨੂੰ ਨਸ਼ਿਆਂ ਤੋਂ ਬਚਾ ਕੇ ਰੱਖਣ। ਗੁਰਮੁਖ ਭਾਣਾਮਿੱਠਾ ਕਰਕੇ ਮੰਨਣ ਵਾਲੇ ਹਨ।

ਵੇਦਾਂਤੀ ਜੀ ਨੇ ਨਿਸ਼ਾਨ ਸਿੰਘ ਨੂੰ ਦਸਤਾਰ ਅਤੇ ਦੋਹਾਂ ਭਰਾਵਾਂ ਨਿਸ਼ਾਨ ਸਿੰਘ-ਗੁਰਨਾਮ ਸਿੰਘ ਨੂੰ ਸਰੋਪੇ ਦਿੱਤੇ।

ਹਰਪਾਲ ਸਿੰਘ ਸੇਵਕ ਨੇ ਸਿਖੀ ਪਿਛੋਕੜ ਦੱਸਦਿਆਂ ਕਿਹਾ ਕਿ ਸੂਬਾ ਜੀ ਨੇ ਸਤਿਗੁਰੂ ਸਿਉ ਚਿੱਤ ਲਾਇਆ। ਗ੍ਰਿਸਤ ਨਾਲੋਂ ਨਿਤਨੇਮ ਅੱਗੇ ਰੱਖਿਆ ਤੇ ਸਤਿਗੁਰੂ ਦਾ ਹੁਕਮ ਮੰਨਿਆ।

ਕਥਾਵਾਚਕ ਨਿਸ਼ਾਨ ਸਿੰਘ ਨੇ ਸੰਤਾਂ ਤੇ ਆਪ ਲੋਕਾਂ ਦੇ ਸੰਸਾਰ ਉੱਤੇ ਆਉਣ-ਜਾਣ ਦਾ ਫ਼ਰਕ ਦੱਸਿਆ। ਉਹਨਾਂ ਕਿਹਾ ਕਿ ਚੰਗੇ ਕਰਮ ਹੋਣ ਤਾਂ ਚੰਗੇ ਗੁਰਮੁਖ ਪਰਿਵਾਰ ਵਿਚ ਜਨਮ ਹੁੰਦਾ ਹੈ। ਉਹਨਾਂ ਦੀ ਮੰਜ਼ਲ ਵਖਰੀ, ਜੀਵਨ ਨਵੇਕਲਾ, ਮੰਗਾਂ ਵਖਰੀਆਂ। ਉਹਨਾਂ ਨੂੰ ਹਰੀ ਦਾ ਰੰਗ ਲਗਿਆ ਹੁੰਦਾ ਹੈ। ਉਹ ਸਤਿਗੁਰੂ ਦੀ ਕਿਰਪਾ ਨਾਲ ਨਰਕ ਸੁਰਗ ਤੋਂ ਵੀ ਵੱਖਰੀ ਥਾਂ ਸਮਝਦੇ ਹਨ। ਸੂਬਾ ਜੀ ਸਤਿਗੁਰੂ ਜੀ ਦੇ ਚਰਨਾਂ ਨਾਲ, ਸਤਿਗੁਰੂ ਦੀ ਕਿਰਪਾ ਨਾਲ ਚੰਗੀ ਪ੍ਰੀਤੀ ਨਿਭਾ ਗਏ।



*ਸਵ. ਸੂਬਾ ਕਰਤਾਰ ਸਿੰਘ ਦੇ ਸਪੁੱਤਰ ਗੁਰਨਾਮ ਸਿੰਘ ਜੀ ਸਤਿਗੁਰੂ ਉਦੇ ਸਿੰਘ ਜੀ ਨੂੰ ਬੇਨਤੀ ਕਰਦੇ ਹੋਏ।*

ਸੂਬਾ ਅਜੀਤ ਸਿੰਘ ਬਟਾਲਾ ਨੇ ਬੜੇ ਢੁਕਵੇਂ, ਚੋਣਵੇਂ ਸ਼ਬਦਾਂ ਵਿਚ ਕਿਹਾ, "ਉਹ ਸੰਸਾਰ ਉੱਤੇ ਆਏ ਜੋ ਸਤਿਗੁਰੂ ਨੇ ਕਰਵਾਇਆ ਉਹ ਕੀਤਾ। ਦੇਹ ਤਾਂ ਅਨਿਤ ਹੈ ਨਿਤ ਨਹੀਂ ਰਹਿਣੀ।" ਉਹਨਾਂ ਸ੍ਰੀ ਸਤਿਗੁਰੂ ਜੀ ਦੇ ਚਰਨਾਂ ਵਿਚ ਬੇਨਤੀ ਕੀਤੀ ਕਿ ਕਿਰਪਾ ਹੋਵੇ ਘਰ ਵਿਚ ਓਸੇ ਤਰ੍ਹਾਂ ਸਿੱਖੀ ਬਣੀ ਰਹੇ।

ਸ੍ਰੀ ਸਤਿਗੁਰੂ ਉਦੇ ਸਿੰਘ ਜੀ ਨੇ ਪ੍ਰਵਚਨ ਕਰਦਿਆਂ ਫਰਮਾਇਆ ਕਿ ਅਸੀਂ ਸਤਿਗੁਰੂ ਤੋਂ ਬਖ਼ਸ਼ਸ਼ ਮੰਗੀਏ। ਅਸੀਂ ਸਤਿਗੁਰੂ ਦੀ ਸਦਾ ਉਸਤਤ ਕਰੀਏ। ਸਾਡਾ ਬੱਚਾ ਚੰਗਾ ਸਿੱਖ ਬਣੇ। ਸਤਿਗੁਰੂ ਜਗਜੀਤ ਸਿੰਘ ਜੀ ਦੀ ਸੂਬਾ ਜੀ ਤੇ ਕਿਰਪਾ ਰਹੀ ਹੈ। ਸੂਬਾ ਜੀ ਦਾ ਘਾਟਾ ਨਾਮਧਾਰੀ ਪੰਥ ਨੂੰ ਘਾਟਾ ਹੈ। ਪਾਠ ਦੇ ਭੋਗ ਉਪਰੰਤ ਇਕ ਸੂਚਨਾ ਦਿੱਤੀ ਗਈ ਕਿ ਸੰਤ ਅਮਰੀਕ ਸਿੰਘ ਕੱਕੜ ਨੂੰ ਸਤਿਗੁਰੂ ਜੀ ਨੇ ਸੂਬਾ ਥਾਪਣ ਦੀ ਕਿਰਪਾ ਕੀਤੀ ਹੈ। ਸ੍ਰੀ ਸਤਿਗੁਰੂ ਸੂਬਾ ਜੀ ਦੀ ਜੀਵਨ ਸਾਥਣ ਬੀਬੀ ਹਰਜਿੰਦਰ ਕੌਰ ਨੇ ਅਰਜ਼ ਕੀਤੀ, ਸਤਿਗੁਰੂ ਜੀ ਮਨ ਨਹੀਂ ਟਿਕਦਾ ਤਾਂ ਆਪ ਨੇ ਬਚਨ ਕੀਤਾ, 'ਉਹ ਚੰਗੀ ਥਾਂ ਗਏ ਹਨ। ਸਤਿਗੁਰੂ ਜਗਜੀਤ ਸਿੰਘ ਕੋਲ ਗਏ ਹਨ। ਮਨ ਨਹੀਂ ਡੁਲਾਉਣਾ, "ਤਾਂ ਪਰਿਵਾਰ ਦਾ ਮਨ ਟਿਕ ਗਿਆ। ਸੂਬਾ ਜੀ ਤਾਂ, "ਧਨੁ ਜਗ ਮਹਿ ਆਇਆ, ਆਪਿ ਗਵਾਇਆ ਦਰ ਸਾਚੈ ਸਚਿਆਰੋ। ਅਨੁਸਾਰ ਜੀਵਨ ਸਫਲ ਕਰ ਗਏ।"

 

# ਖ਼ਬਰਨਾਮਾ

 

## ਸ੍ਰੀ ਸਤਿਗੁਰੂ ਜੀ ਦੀ ਹਜ਼ੂਰੀ ਵਿਚ ਅਖੰਡ ਪਾਠ ਦਾ ਭੋਗ

ਮੋਗਾ-੧੦ ਨਵੰਬਰ ੨੦੧੩-ਏਥੋਂ ਦੇ ਪਿੰਡ ਰੋਡੇ ਵਿਖੇ, ਨਾਮਧਾਰੀ ਗੁਰਦੁਆਰੇ ਵਿਚ ਸ੍ਰੀ ਸਤਿਗੁਰੂ ਉਦੈ ਸਿੰਘ ਜੀ ਦੀ ਹਜ਼ੂਰੀ ਵਿਚ ਅਖੰਡ ਪਾਠ ਦਾ ਭੋਗ ਪਾਇਆ ਗਿਆ। ਸੰਤ ਹਰਨਾਮ ਸਿੰਘ ਬਰਾੜ ਯੂ.ਕੇ. ਨਿਵਾਸੀ ਨੇ ਅੱਸੂ ਦੇ ਮੇਲੇ ਸਮੇਂ ਸ੍ਰੀ ਸਤਿਗੁਰੂ ਜੀ ਤੋਂ ਅਖੰਡ ਪਾਠ ਕਰਵਾਉਣ ਦੀ ਪ੍ਰਵਾਨਗੀ ਲੈ ਲਈ ਸੀ। ਹੁਣ ਰੋਡੇ ਪਿੰਡ ਦਾ ਉਹ ਇਕੱਲਾ, ਪੱਕਾ, ਨਾਮਧਾਰੀ ਘਰ ਹੈ ਕਦੀ ਏਥੇ ਕਾਫੀ ਨਾਮਧਾਰੀ ਪਰਿਵਾਰ ਰਹਿੰਦੇ ਸਨ। ਸੂਬਾ ਬਹਾਲ ਸਿੰਘ-ਸਾਈਂ ਦਾਸ ਕਵੀਸ਼ਰ ਏਸੇ ਪਿੰਡ ਦੇ ਸਨ। ਉਹਨਾਂ ਦਾ ਪੰਥ ਵਿਚ ਵੱਡਾ ਨਾਂ ਹੈ। ਸੂਬਾ ਜੀ, ਬਰਾੜ ਹੁਰਾਂ ਦੇ ਸਕਿਆਂ ਵਿਚੋਂ ਚਾਚਾ ਜੀ ਸਨ।

ਬਰਾੜ ਹੁਰਾਂ ਨੂੰ ਜਦ ਇਸ ਪਿੰਡ ਦੀ ਨਾਮਧਾਰੀ ਪੰਥ ਨਾਲ ਜੁੜੀ ਕੋਈ ਵਿਸ਼ੇਸ਼ ਗੱਲ ਪੁੱਛੀ ਤਾਂ ਉਹਨਾਂ ਦੱਸਿਆ, ਇਹ ਗੁਰਦੁਆਰਾ ਬਹੁਤ ਪੁਰਾਣਾ ਹੈ। ਏਥੇ ਹੀ ਬਾਹਰ, ਸ੍ਰੀ ਸਤਿਗੁਰੂ ਜਗਜੀਤ ਸਿੰਘ-ਮਾਤਾ ਚੰਦ ਕੌਰ ਦਾ ਅਨੰਦ ਕਾਰਜ, ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਦੀ ਹਜ਼ੂਰੀ ਵਿਚ ਹੋਇਆ ਸੀ। ਮੈਂ ਉਦੋਂ ਭਜਨ ਲਿਆ ਸੀ। ਬੜੇ ਦੀਵਾਨ ਲੱਗਦੇ ਸਨ ਏਥੇ, ਸੰਤ ਅਤਰ ਸਿੰਘ, ਪੰਡਤ ਗੁਪਾਲ ਸਿੰਘ, ਸੂਬਾ ਬਹਾਲ ਸਿੰਘ ਦੇ, ਬੜੇ ਲੋਕ ਭਜਨ ਪੁੱਛਦੇ ਸਨ। ਮਾਤਾ ਜੀ ਦੇ ਨਾਨਾ ਜੀ ਸੂਬੇ ਸਨ, ਸੂਬਾ ਇੰਦਰ ਸਿੰਘ। ਬਾਬਾ ਜੁਗਿੰਦਰ ਸਿੰਘ ਦੇ ਪਿਤਾ ਜੀ ਨੇ ਸਤਿਗੁਰੂ ਪ੍ਰਤਾਪ ਸਿੰਘ ਸਮੇਂ ਭਜਨ ਲਿਆ ਸੀ।

ਹਿੰਮਤਪੁਰੇ ਵਾਲੇ ਸੰਤ ਜੋਗਾ ਸਿੰਘ ਦੇ ਪ੍ਰਬੰਧ ਨਾਲ ੮ ਨਵੰਬਰ ਨੂੰ ਅਖੰਡ ਪਾਠ ਅਰੰਭ ਕੀਤਾ ਗਿਆ। ੯ ਨਵੰਬਰ ਪਿਛਲੇ ਪਹਿਰ ਪੰਡਤ ਸੋਮਨਾਥ ਦੇ ਕਵੀਸ਼ਰੀ ਜਥੇ ਨੇ ਦੀਵਾਨ ਲਾ ਕੇ ਸੰਗਤ ਨੂੰ ਨਿਹਾਲ ਕੀਤਾ। ੧੦ ਨਵੰਬਰ ਸਵੇਰੇ ਹੀ ਸ੍ਰੀ ਸਤਿਗੁਰੂ ਉਦੈ ਸਿੰਘ ਜੀ ਨੇ ਇਲਾਕਾ ਜੀਵਨ ਨਗਰ ਤੋਂ ਏਥੇ ਦਰਸ਼ਨ ਦਿੱਤੇ ਤਾਂ ਪੂਰਨ ਗੁਰ ਮਰਯਾਦਾ ਅਨੁਸਾਰ ਅਰੰਭੇ ਅਖੰਡ-ਪਾਠ ਦਾ ਭੋਗ ਪਾਇਆ ਗਿਆ। ਸੂਬਾ ਬਲਵਿੰਦਰ ਸਿੰਘ ਝੱਲ ਨੇ ਸਮਾਪਤੀ ਦੀ ਅਰਦਾਸ ਕੀਤੀ।

ਸੰਤ ਹਰਨਾਮ ਸਿੰਘ ਬਰਾੜ ਨੇ ਇਹ ਅਖੰਡ ਪਾਠ ਆਪਣੇ ਪੋਤਰੇ ਨਾਮਦੀਪ ਸਿੰਘ ਬਰਾੜ ਦੇ ਇੰਗਲੈਂਡ ਵਿਚ ਚੰਗੇ ਨੰਬਰ ਲੈ ਕੇ ਡਾਕਟਰੀ ਪਾਸ ਕਰਨ ਦੇ ਸ਼ੁਕਰਾਨੇ ਵਜੋਂ ਕਰਵਾਇਆ। ਉਹ ਸਾਰੇ ਯੂ.ਕੇ. ਵਿਚੋਂ ਆਪਣੇ ਬੈਚ ਵਿਚ ੩੪ਵੇਂ ਨੰਬਰ ਤੇ ਆਇਆ ਹੈ। ਉਸ ਨੂੰ ਫੌਰਨ ਨੌਕਰੀ ਵੀ ਮਿਲ ਗਈ ਹੈ।

ਸ੍ਰੀ ਸਤਿਗੁਰੂ ਜੀ ਨੇ ਪਰਿਵਾਰ ਨੂੰ ਖ਼ੁਸ਼ੀਆਂ ਬਖ਼ਸ਼ੀਆਂ। ਆਪ ਨੇ ਸੰਤ ਗੁਰਮੇਲ ਸਿੰਘ ਕਾਨ੍ਹਪੁਰੀ, ਪਿੰਡ ਦੇ ਸਰਪੰਚ ਲਛਮਣ ਸਿੰਘ ਘਰ, ਅਰਜ਼ਾਂ ਪ੍ਰਵਾਨ ਕਰਕੇ ਚਰਨ ਪਾਉਣ ਦੀ ਕਿਰਪਾ ਕੀਤੀ। ਇਕ ਉਤਸ਼ਾਹੀ ਵਿਦਿਆਰਥੀ ਨੇ ਭਜਨ ਪੁਛਿਆ ਅਤੇ ਦਸਤਾਰ ਸਜਾਈ।

ਇਸ ਸਮੇਂ ਸੂਬਾ ਹਰਦੀਪ ਸਿੰਘ ਮਨਸੂਰਵਾਲ, ਸੰਤ ਜੋਰਾ ਸਿੰਘ ਤੇ ਬੇਅੰਤ ਸਾਧ ਸੰਗਤ ਨੇ ਸਤਿਗੁਰੂ ਦੇ ਚਰਨ ਪਰਸ ਕੇ ਧੰਨ ਭਾਗ ਸਮਝੇ। ਸ੍ਰੀ ਸਤਿਗੁਰੂ ਜੀ ਰੋਡੇ ਤੋਂ ਕਮਰਕਸੇ ਕਰਕੇ, ਖੰਜਰਵਾਲ, ਬਦੋਵਾਲ ਕੁਝ ਗੁਰਸਿੱਖਾਂ ਦੇ ਗ੍ਰਹਿ ਪਵਿੱਤਰ ਦਰ ਕੇ ਲੁਧਿਆਣੇ ਪਧਾਰੇ।

—ਤਾਰਾ ਸਿੰਘ ਅਨਜਾਣ

## 'ਅਧੂਰੇ ਸੁਪਨਿਆਂ ਦੀ ਦਾਸਤਾਂ' ਕਾਵਿ ਸੰਗ੍ਰਹਿ ਦੀ ਕੇਂਦਰੀ ਧੁਨੀ ਮੁਕਤੀ-ਜੁਗਤ ਸੰਵਾਦ ਦੀ ਹੈ : ਡਾ. ਤੇਜਵੰਤ ਮਾਨ

ਪੰਜਾਬੀ ਸਾਹਿਤ ਸਭਾ ਸੰਗਰੂਰ ਵਲੋਂ ਕੀਤੇ ਗਏ ਪੁਸਤਕ ਲੋਕ-ਅਰਪਣ ਸਾਹਿਤਕ ਸਮਾਗਮ ਵਿਚ ਪ੍ਰਸਿੱਧ ਸ਼ਾਇਰ ਹਰਦੀਪ ਸਿੰਘ ਸਿੱਧੂ ਦਾ ਕਾਵਿ ਸੰਗ੍ਰਹਿ ਲੋਕ-ਅਰਪਣ ਕਰਦਿਆਂ ਕੇਂਦਰੀ ਪੰਜਾਬੀ ਲੇਖਕ ਸਭਾ (ਸੇਖੋਂ) ਰਜਿ. ਦੇ ਪ੍ਰਧਾਨ ਡਾ. ਤੇਜਵੰਤ ਮਾਨ ਨੇ ਕਿਹਾ ਕਿ ਸਿੱਧੂ ਦਾ ਕਾਵਿ ਜਿੱਥੇ ਪ੍ਰਾਪਤ ਯਥਾਰਥ ਦੀ ਵਾਸਤਵਿਕ ਸਥਿਤੀ ਦੀ ਤਸਵੀਰਕਸ਼ੀ ਕਰਦਾ ਹੈ ਉਥੇ ਇਹ ਕਾਵਿ ਮੁਕਤੀ-ਜੁਗਤ ਇੱਛਤ ਯਥਾਰਥ ਦੀ ਕਲਪਨਾ ਕਰਕੇ ਇਕ ਸੰਜੀਵ ਸੰਵਾਦ ਵੀ ਰਚਾਉਂਦਾ ਹੈ। ਇਸ ਲੋਕ-ਅਰਪਣ ਰਸਮ ਵਿਚ ਡਾ. ਭਗਵੰਤ ਸਿੰਘ ਜ਼ਿਲ੍ਹਾ ਭਾਸ਼ਾ ਅਫ਼ਸਰ, ਪਵਨ ਹਰਚੰਦਪੁਰੀ ਜਨਰਲ ਸਕੱਤਰ ਕੇਂਦਰੀ ਪੰਜਾਬੀ ਲੇਖਕ ਸਭਾ (ਸੇਖੋਂ), ਡਾ. ਇਕਬਾਲ ਸਿੰਘ, ਗੁਲਜ਼ਾਰ ਸਿੰਘ ਸ਼ੌਕੀ ਅਤੇ

ਕਰਮ ਸਿੰਘ ਜਖ਼ਮੀ ਸ਼ਾਮਲ ਹੋਏ। ਇਸ ਮੌਕੇ ਉਤੇ ਵਿਦਵਾਨ ਖੋਜਕਾਰ ਸੁਰਿੰਦਰ ਸਿੰਘ ਰਾਜਪੂਤ ਦੀ ਖੋਜ-ਪੁਸਤਕ 'ਪੰਜਾਬ ਦੇ ਜੱਟ ਅਤੇ ਰਾਜਪੂਤ ਕਬੀਲੇ' ਵੀ ਲੋਕ ਅਰਪਣ ਕੀਤੀ ਗਈ। 'ਅਧੂਰੇ ਸੁਪਨਿਆਂ ਦੀ ਦਾਸਤਾਂ' ਉਤੇ ਪਵਨ ਹਰਚੰਦਪੁਰੀ ਨੇ ਵਿਚਾਰ ਚਰਚਾ ਆਰੰਭ ਕਰਦਿਆਂ ਸਿੱਧੂ ਦੀ ਕਾਵਿ ਰਚਨਾ ਨੂੰ ਲੋਕ-ਪੱਖੀ ਅਤੇ ਲੋਕ ਮੁਹਾਵਰੇ ਵਿਚ ਸਿਰਜਿਆ ਕਾਵਿ ਕਿਹਾ। ਵਿਚਾਰ ਚਰਚਾ ਵਿਚ ਹਿੱਸਾ ਲੈਣ ਵਾਲੇ ਵਿਦਵਾਨਾਂ ਵਿਚ ਡਾ. ਇਕਬਾਲ ਸਿੰਘ, ਡਾ. ਭਗਵੰਤ ਸਿੰਘ, ਕੁਲਵੰਤ ਕਸਕ, ਸੁਰਿੰਦਰ ਰਾਜਪੂਤ, ਕ੍ਰਿਸ਼ਨ ਬੇਤਾਬ, ਗੁਰਨਾਮ ਗਿੱਲ ਕਾਨੂੰਨਗੋ, ਨੱਥਾ ਸਿੰਘ, ਗਮਦੂਰ ਸਿੰਘ, ਗੁਰਬਚਨ ਝਨੇੜੀ, ਗੁਲਜਾਰ ਸਿੰਘ ਸ਼ੌਕੀ, ਪ੍ਰਿੰਸੀਪਲ ਸੰਤ ਸਿੰਘ ਆਦਿ ਨੇ ਹਿੱਸਾ ਲਿਆ। ਧੂਰੀ ਦੇ ਪ੍ਰਸਿੱਧ ਰੰਗਮੰਚੀ ਕਲਾਕਾਰ ਅਤੇ ਕਵੀ ਸਤਪਾਲ ਪਰਾਸ਼ਰ ਨੇ ਵਿਸ਼ੇਸ਼ ਕਵੀ ਦੇ ਰੂਪ ਵਿਚ ਹਾਜ਼ਰ ਹੋ ਕੇ ਆਪਣੀਆਂ ਕਵਿਤਾਵਾਂ ਸਰੋਤਿਆਂ ਦੇ ਰੂਬਰੂ ਕੀਤੀਆਂ। ਇਸ ਮੌਕੇ ਤੇ ਹੋਏ ਕਵੀ ਦਰਬਾਰ ਵਿਚ ਕੁਲਵੰਤ ਕਸਕ, ਧਰਮਜੀਤ ਤੁੰਗਾਂ, ਸਰਨਜੀਤ ਧਾਮੀ, ਕਾਲਾ ਤੂਰ ਤੁੰਗਾਂ, ਕਰਤਾਰ ਠੁਲੀਵਾਲ, ਗੁਲਜ਼ਾਰ ਸ਼ੌਕੀ, ਪਵਨ ਹਰਚੰਦਪੁਰੀ, ਸਰਬਜੀਤ ਸੰਗਰੂਰਵੀ, ਸੁਖਦੇਵ ਪੇਂਟਰ, ਪੰਮੀ ਫਗੂਵਾਲੀਆ, ਕਰਮ ਸਿੰਘ ਜ਼ਖ਼ਮੀ, ਗੁਰਬਚਨ ਝਨੇੜੀ, ਗੁਰਜਿੰਦਰ ਸਿੰਘ ਰਸੀਆ, ਦੇਸ਼ ਭੂਸ਼ਨ, ਲੱਕੀ ਪਾਤੜਾ, ਅਮਰੀਕ ਸਿੰਘ ਗਾਗਾ, ਰੁਪਿੰਦਰ ਮੌੜ, ਸੁਖਵਿੰਦਰ ਕੌਰ ਹਰਿਆਓ, ਰਾਜਿੰਦਰ ਰਾਜਨ, ਸੁਖਵਿੰਦਰ ਲੋਟੇ, ਦਲਵਾਰ ਸਿੰਘ ਧਨੌਲਾ, ਜੱਗੀ ਮਾਨ, ਭੁਪਿੰਦਰ ਨਾਗਪਾਲ, ਜਗਵਿੰਦਰ ਜੱਗੀ, ਗੁਰਪ੍ਰਭ ਸਿੰਘ, ਸੁਖਜਿੰਦਰ ਸਿੰਘ, ਰਮੇਸ਼ ਸਿੰਗਲਾ ਆਦਿ ਕਵੀਆਂ ਨੇ ਆਪਣੀਆਂ ਕਾਵਿ ਰਚਨਾਵਾਂ ਸੁਣਾਈਆਂ। ਹਰਦੀਪ ਸਿੰਘ ਸਿੱਧੂ ਨੇ ਆਪਣੀ ਪੁਸਤਕ ਰਚਨਾ ਦੇ ਸੰਬੰਧ ਵਿਚ ਬੋਲਦਿਆਂ ਆਪਣੀ ਰਚਨਾ ਦੇ ਮੰਤਵ ਬਾਰੇ ਦੱਸਿਆ। ਆਪਣੀਆਂ ਚੋਣਵੀਆਂ ਕਵਿਤਾਵਾਂ ਸਰੋਤਿਆਂ ਨਾਲ ਸਾਂਝੀਆਂ ਕੀਤੀਆਂ। ਅੰਤ ਵਿਚ ਡਾ. ਭਗਵੰਤ ਸਿੰਘ ਪ੍ਰਧਾਨ ਪੰਜਾਬੀ ਸਾਹਿਤ ਸਭਾ ਸੰਗਰੂਰ ਨੇ ਹਾਜ਼ਰ ਆਏ ਸਾਰੇ ਲੇਖਕਾਂ ਦਾ ਧੰਨਵਾਦ ਕੀਤਾ। ਸਟੇਜ ਦੀ ਜ਼ੁੰਮੇਵਾਰੀ ਕਰਮ ਸਿੰਘ ਜ਼ਖ਼ਮੀ ਜਨਰਲ ਸਕੱਤਰ ਪੰਜਾਬੀ ਸਾਹਿਤ ਸਭਾ ਸੰਗਰੂਰ ਨੇ ਬਾਖ਼ੂਬੀ ਸੰਭਾਲੀ।

—ਕਰਮ ਸਿੰਘ ਜ਼ਖ਼ਮੀ
ਜਨਰਲ ਸਕੱਤਰ



*ਫੋਟੋ-ਪੁਸਤਕ ਲੋਕ-ਅਰਪਣ ਕਰਦੇ ਹੋਏ ਕੇਂਦਰੀ ਪੰਜਾਬੀ ਲੇਖਕ ਸਭਾ (ਸੇਖੋਂ) ਰਜਿ. ਦੇ ਪ੍ਰਧਾਨ ਡਾ. ਤੇਜਵੰਤ ਮਾਨ ਨਾਲ ਖੜੇ ਹਨ ਡਾ. ਇਕਬਾਲ ਸਿੰਘ, ਪਵਨ ਹਰਚੰਦ ਪੁਰੀ, ਸੁਰਿੰਦਰ ਸਿੰਘ ਰਾਜਪੂਤ, ਡਾ. ਭਗਵੰਤ ਸਿੰਘ, ਗੁਲਜ਼ਾਰ ਸਿੰਘ ਸ਼ੌਕੀ, ਕਰਮ ਸਿੰਘ ਜਖ਼ਮੀ।*




*ਗਦਰ ਲਹਿਰ ਦੇ ਸ਼ਹੀਦਾਂ ਦੇ ਪਰਿਵਾਰਾਂ ਨੂੰ ਸਨਮਾਨਿਤ ਕਰਦੇ ਹੋਏ ਐਮ. ਪੀ. ਸ. ਸੁਖਦੇਵ ਸਿੰਘ ਢੀਂਡਸਾ, ਵਾਈਸ ਚਾਂਸਲਰ ਡਾ. ਜਸਪਾਲ ਸਿੰਘ, ਡਾ. ਜੇ. ਐਸ. ਗਰੇਵਾਲ, ਡਾ. ਜਸਵਿੰਦਰ ਸਿੰਘ, ਡਾ. ਇੰਦੂ ਬਾਂਗਾ ਅਤੇ ਹੋਰ ਵਿਦਵਾਨ।*

## ਗ਼ਦਰ ਲਹਿਰ ਦੀ ਸ਼ਤਾਬਦੀ ਨੂੰ ਸਮਰਪਿਤ ਯਾਦਗਾਰੀ ਸਮਾਗਮ

*—ਦਰਸ਼ਨ ਸਿੰਘ 'ਆਸ਼ਟ' (ਡਾ.)*

ਪੰਜਾਬੀ ਯੂਨੀਵਰਸਿਟੀ, ਪਟਿਆਲਾ ਵਲੋਂ ਭਾਰਤ ਸਰਕਾਰ ਦੇ ਸਭਿਆਚਾਰਕ ਮੰਤਰਾਲਾ ਦੇ ਸਹਿਯੋਗ ਨਾਲ ੫ ਅਤੇ ੬ ਨਵੰਬਰ, ੨੦੧੩ ਨੂੰ 'ਗ਼ਦਰ ਲਹਿਰ-ਗ਼ਦਰੀ ਲਿਖਤਾਂ ਅਤੇ ਪੰਜਾਬੀ ਸਾਹਿਤ ਵਿਚ ਇਸ ਦੀ ਪੇਸ਼ਕਾਰੀ' ਵਿਸ਼ੇ ਤੇ ਗ਼ਦਰ ਲਹਿਰ ਦੀ ਸ਼ਤਾਬਦੀ ਨੂੰ ਸਮਰਪਿਤ ਦੋ ਰੋਜ਼ਾ ਕੌਮੀ ਸੈਮੀਨਾਰ ਦਾ ਆਯੋਜਨ ਕੀਤਾ ਗਿਆ। ਇਸ ਵੱਕਾਰੀ ਸਮਾਗਮ ਵਿਚ ਮੈਂਬਰ ਪਾਰਲੀਮੈਂਟ ਸ. ਸੁਖਦੇਵ ਸਿੰਘ ਢੀਂਡਸਾ ਨੇ ਵਿਸ਼ੇਸ਼ ਮਹਿਮਾਨ ਵਜੋਂ ਸ਼ਿਰਕਤ ਕੀਤੀ। ਉਹਨਾਂ ਆਪਣੇ ਭਾਸ਼ਣ ਵਿਚ ਇਸ ਗੱਲ ਤੇ ਜ਼ੋਰ ਦਿੱਤਾ ਕਿ ਭਾਰਤ ਦੀ ਅਜ਼ਾਦੀ ਵਿਚ ਗ਼ਦਰ ਲਹਿਰ ਦੀ ਇਤਿਹਾਸਕਣ ਦੇਣ ਰਹੀ ਹੈ। ਭਾਵੇਂ ਇਸ ਲਹਿਰ ਦਾ ਜਨਮ ਵਿਦੇਸ਼ੀ ਮੁਲਕਾਂ ਵਿਚ ਹੋਇਆ ਪਰੰਤੂ ਇਸ ਲਹਿਰ ਨੇ ਭਾਰਤ ਨੂੰ ਗੁਲਾਮੀ ਦੀਆਂ ਜ਼ੰਜੀਰਾਂ ਤੋਂ ਮੁਕਤ ਕਰਵਾਉਣ ਵਿਚ ਬਹੁਤ ਵੱਡੀ ਭੂਮਿਕਾ ਨਿਭਾਈ ਹੈ। ਉਦਘਾਟਨੀ ਸਮਾਗਮ ਦੀ ਪ੍ਰਧਾਨਗੀ ਕਰਦਿਆਂ ਪੰਜਾਬੀ ਯੂਨੀਵਰਸਿਟੀ, ਪਟਿਆਲਾ ਦੇ ਵਾਈਸ ਚਾਂਸਲਰ ਡਾ. ਜਸਪਾਲ ਸਿੰਘ ਨੇ ਗ਼ਦਰ ਲਹਿਰ ਦੇ ਮੁੱਢਲੇ ਦੌਰ ਤੋਂ ਲੈ ਕੇ ਇਸ ਨਾਲ ਜੁੜੀਆਂ ਘਟਨਾਵਾਂ ਅਤੇ ਵਿਅਕਤੀਆਂ ਦੇ ਯੋਗਦਾਨ ਦਾ ਵਰਣਨ ਕੀਤਾ। ਉਹਨਾਂ ਪੰਜਾਬੀ ਯੂਨੀਵਰਸਿਟੀ ਵਲੋਂ ਛਾਪੀਆਂ ਗਈਆਂ ਚਾਰ ਮੁੱਲਵਾਨ ਪੁਸਤਕਾਂ ਬਾਰੇ ਕਿਹਾ ਕਿ ਇਸ ਹਵਾਲਾ ਗ੍ਰੰਥ ਤੋਂ ਬਗੈਰ ਭਾਰਤੀ ਗ਼ਦਰ ਲਹਿਰ ਦੇ ਇਤਿਹਾਸ ਅਤੇ ਕਾਰਜਾਂ ਨੂੰ ਸਮਝਿਆ ਨਹੀਂ ਜਾ ਸਕਦਾ। ਉਹਨਾਂ ਨੇ ਪੰਜਾਬੀ ਯੂਨੀਵਰਸਿਟੀ ਵੱਲੋਂ ਇਸ ਦਿਸ਼ਾ ਵਿਚ ਕੀਤੇ ਜਾ ਰਹੇ ਕਾਰਜਾਂ ਬਾਰੇ ਵਿਸਥਾਰ ਵਿਚ ਦੱਸਦੇ ਹੋਏ ਕਿਹਾ ਕਿ ਅਗਲੇ ਸਾਲ ਕਲਕੱਤਾ ਯੂਨੀਵਰਸਿਟੀ ਦੇ ਸਹਿਯੋਗ ਨਾਲ ਕਾਮਾਗਾਟਾਮਾਰੂ ਸ਼ਤਾਬਦੀ ਬਜ ਬਜ ਘਾਟ ਵਿਖੇ ਮਨਾਈ ਜਾਵੇਗੀ। ਗੁਰੂ ਨਾਨਕ ਦੇਵ

ਯੂਨੀਵਰਸਿਟੀ ਅੰਮ੍ਰਿਤਸਰ ਦੇ ਸਾਬਕਾ ਵਾਈਸ ਚਾਂਸਲਰ ਡਾ. ਜੇ. ਐਸ. ਗਰੇਵਾਲ ਨੇ ਉਦਘਾਟਨੀ ਸ਼ਬਦ ਬੋਲਦਿਆਂ ਦੱਸਿਆ ਕਿ ਗ਼ਦਰ ਲਹਿਰ ਆਪਣੇ ਆਪ ਵਿਚ ਮਹਾਨ ਇਤਿਹਾਸਕ ਲਹਿਰ ਹੈ। ਜੇਕਰ ਗ਼ਦਰੀ ਵਿਅਕਤੀ ਕੁਰਬਾਨੀਆਂ ਨਾ ਦਿੰਦੇ ਤਾਂ ਅੱਜ ਆਜ਼ਾਦ ਫਿਜ਼ਾ ਵਿਚ ਸਾਹ ਲੈਣਾ ਮੁਮਕਿਨ ਨਹੀਂ ਸੀ ਹੋਣਾ। ਇੰਡੀਅਨ ਕੌਂਸਲ ਫਾਰ ਹਿਸਟੋਰੀਕਲ ਰਿਸਰਚ ਨਵੀਂ ਦਿੱਲੀ ਦੇ ਸਾਬਕਾ ਡਾਇਰੈਕਟਰ ਪ੍ਰੋਫੈਸਰ ਟੀ. ਆਰ. ਸਰੀਨ ਨੇ ਆਪਣੇ ਕੁੰਜੀਵੱਤ ਭਾਸ਼ਣ ਵਿਚ ਵੱਖ ਵੱਖ ਹਵਾਲੇ ਦਿੰਦੇ ਹੋਏ ਇਸ ਕੇਂਦਰੀ ਨੁਕਤੇ ਨੂੰ ਉਭਾਰਿਆ ਕਿ ਦੁਨੀਆ ਵਿਚ ਗ਼ਦਰ ਲਹਿਰ ਵਿਚ ਪੰਜਾਬੀਆਂ ਦੀ ਦੇਣ ਕਦੇ ਵੀ ਨਹੀਂ ਭੁਲਾਈ ਜਾ ਸਕਦੀ। ਇਸ ਸਮਾਰੋਹ ਦੇ ਕਨਵੀਨਰ ਡਾ. ਜਸਵਿੰਦਰ ਸਿੰਘ ਨੇ ਮਹਿਮਾਨਾਂ ਦਾ ਸਵਾਗਤ ਕਰਦਿਆਂ ਇਸ ਕੌਮੀ ਸੈਮੀਨਾਰ ਦੀ ਕਾਰਵਾਈ ਨੂੰ ਬਾਖੂਬੀ ਚਲਾਇਆ। ਉਹਨਾਂ ਆਖਿਆ ਕਿ ਗ਼ਦਰ ਲਹਿਰ ਵਿਚ ਭਾਰਤੀਆਂ ਨੇ ਬਿਨਾ ਕਿਸੇ ਭੇਦ ਭਾਵ ਜਾਂ ਫਿਰਕੂ ਸੋਚ ਦੇ, ਇਕ ਦੂਜੇ ਤੋਂ ਵੱਧ ਚੜ੍ਹ ਕੇ ਹਿੱਸਾ ਪਾਇਆ ਅਤੇ ਆਜ਼ਾਦ ਭਾਰਤ ਦੀ ਸਥਾਪਨਾ ਕਰਕੇ ਸਰਬ ਸਾਂਝਾ ਭਾਈਚਾਰਾ ਸਥਾਪਿਤ ਹੋ ਸਕਿਆ ਅਤੇ ਆਜ਼ਾਦ ਭਾਰਤ ਦਾ ਸੁਪਨਾ ਸਾਕਾਰ ਹੋਇਆ। ਉਹਨਾਂ ਨੇ ਲਹਿਰ ਨਾਲ ਸੰਬੰਧਤ ਵੱਖ-ਵੱਖ ਸਰੋਕਾਰਾਂ ਦੇ ਇਤਿਹਾਸਕ ਵੇਰਵੇ ਵੀ ਦਿੱਤੇ। ਸੈਮੀਨਾਰ ਦੀ ਕੋਆਰਡੀਨੇਟਰ ਡਾ. ਇੰਦੂ ਬਾਂਗਾ ਨੇ ਸੈਮੀਨਾਰ ਬਾਰੇ ਜਾਣਕਾਰੀ ਦਿੱਤੀ ਅਤੇ ਵੱਖ ਵੱਖ ਵਿਦਵਾਨਾਂ ਵਲੋਂ ਪੜ੍ਹੇ ਜਾਣ ਵੇਲੇ ਬਾਰੇ ਪਰਚਿਆਂ ਬਾਰੇ ਵਾਕਫ਼ੀਅਤ ਪ੍ਰਦਾਨ ਕੀਤੀ। ਸੈਮੀਨਾਰ ਦੇ ਪਹਿਲੇ ਦਿਨ ਯੂਨੀਵਰਸਿਟੀ ਦੇ ਪੰਜਾਬ ਇਤਿਹਾਸ ਅਧਿਐਨ ਵਿਭਾਗ ਵਲੋਂ ਛਾਪੇ ਗਏ ਰਸਾਲੇ ਪੰਜਾਬ, ਪਾਸਟ ਐਂਡ ਪ੍ਰੈਜ਼ੈਂਟ ਦਾ 'ਗ਼ਦਰ ਲਹਿਰ ਵਿਸ਼ੇਸ਼ ਅੰਕ' ਵੀ ਲੋਕ ਅਰਪਣ ਕੀਤਾ ਗਿਆ। ਪੰਜਾਬੀ ਯੂਨੀਵਰਸਿਟੀ ਦੀ ਪਹਿਲਕਦਮੀ ਸਦਕਾ ਗ਼ਦਰ ਲਹਿਰ ਨਾਲ ਸੰਬੰਧਤ ਕਰਤਾਰ ਸਿੰਘ ਸਰਾਭਾ, ਬੰਤਾ ਸਿੰਘ ਸੰਗੋਵਾਲ, ਪੰਡਿਤ ਮੋਹਨ ਲਾਲ ਪਾਠਕ ਅਤੇ ਪੰਡਿਤ ਜਗਤ ਰਾਮ (ਹਰਿਆਣਾ) ਸ਼ਹੀਦਾਂ ਦੇ ਪਰਿਵਾਰਾਂ ਨੂੰ ਸਨਮਾਨਿਤ ਕੀਤਾ ਗਿਆ। ਸਨਮਾਨ ਪ੍ਰਾਪਤ ਕਰਨ ਵਾਲਿਆਂ ਵਿਚ ਸ਼ਹੀਦ ਕਰਤਾਰ ਸਿੰਘ ਸਰਾਭਾ ਦੀ ਭੈਣ ਦੀਆਂ ਪੋਤਰੀਆਂ, ਸ਼ਹੀਦ ਬੰਤਾ ਸੰਘ ਸੰਗੋਵਾਲ ਦੀ ਪੋਤੀ ਡਾ. ਜਸਬੀਰ ਕੌਰ ਆਦਿ ਸ਼ਾਮਲ ਸਨ। ਯੂਨੀਵਰਸਿਟੀ ਦੇ ਡੀਨ, ਅਕਾਦਮਿਕ ਮਾਮਲੇ ਡਾ. ਪਰਮਜੀਤ ਸਿੰਘ ਨੇ ਧੰਨਵਾਦ ਕੀਤਾ।

ਸੈਮੀਨਾਰ ਦੇ ਪਹਿਲੇ ਅਕਾਦਮਿਕ ਸੈਸ਼ਨ ਵਿਚ ਚਾਰ ਪਰਚੇ ਪੇਸ਼ ਕੀਤੇ ਗਏ। ਇਸ ਦੀ ਪ੍ਰਧਾਨਗੀ ਪ੍ਰਸਿੱਧ ਇਤਿਹਾਸਕਾਰ ਡਾ. ਹਰੀਸ਼ ਪੁਰੀ ਨੇ ਕੀਤੀ। ਪ੍ਰੋਫੈਸਰ ਪਰਮਿੰਦਰ ਸਿੰਘ ਨੇ 'ਦ ਵੀਕਲੀ ਗ਼ਦਰ/ਹਿੰਦੁਸਤਾਨ ਗ਼ਦਰ-ਐਨਾਲਾਈਜ਼ਿੰਗ ਟੈਕਸਟ ਐਂਡ ਕੰਟੈਕਸਟ' ਅਤੇ 'ਦ ਮੈਮੋਇਰਸ ਆਫ ਡੀ. ਚੈਂਚੀਆਹ – ਐਨ ਇੰਟਰੋਡਕਸ਼ਨ', ਐਮ. ਐਸ. ਯੂਨੀਵਰਸਿਟੀ ਬੜੌਦਾ ਦੇ ਪ੍ਰੋਫੈਸਰ ਰਾਜ ਕੁਮਾਰ ਹਾਂਸ ਨੇ 'ਗਦਰ ਕੰਟੀਨਿਊਸ ਪੋਇਟਿਕ ਫਲਾਈਟਸ ਐਂਡ ਫਲਾਈਟਸ ਫਾਰ ਫਰੀਡਮ' ਅੰਗਰੇਜ਼ੀ ਵਿਚ ਖੋਜ ਪੱਤਰ ਪੇਸ਼ ਕੀਤੇ ਅਤੇ ਡਾ. ਸੁਰਜੀਤ ਸਿੰਘ ਨੇ 'ਗ਼ਦਰ ਲਹਿਰ ਦੀ ਵਾਰਤਕ ਵਿਚ ਜ਼ੁਲਮ ਅਤੇ ਵਿਦਰੋਹ ਦਾ ਗਿਆਨ' ਖੋਜ ਪੱਤਰ ਪੰਜਾਬੀ ਵਿਚ ਪੜ੍ਹਿਆ। ਸ਼ਾਮ ਨੂੰ ਯੂਨੀਵਰਸਿਟੀ ਦੇ ਸੰਗੀਤ ਵਿਭਾਗ ਵਲੋਂ ਡਾ. ਨਿਵੇਦਿਤਾ ਉਪਲ ਦੀ ਅਗਵਾਈ ਹੇਠ ਕਲਾ ਭਵਨ ਵਿਖੇ ਗ਼ਦਰ ਕਾਵਿ ਦੀਆਂ ਰਚਨਾਵਾਂ ਤੇ ਖੂਬਸੂਰਤ ਸਾਹਿਤਕ ਪ੍ਰੋਗਰਾਮ ਪੇਸ਼ ਕੀਤਾ ਗਿਆ। ਇਸ ਵਿਚ ਸੂਫੀਆਨਾ ਅਤੇ ਲੋਕ ਸੰਗੀਤ ਦੀਆਂ ਦਿਲਕਸ਼ ਵੰਨਗੀਆਂ ਨੇ ਵੀ ਖੂਬ ਰੰਗ ਬੰਨ੍ਹਿਆ। ਗ਼ਦਰ ਲਹਿਰ ਨਾਲ ਸੰਬੰਧਤ ਕੋਰੀਓਗ੍ਰਾਫੀ ਵਿਸ਼ੇਸ਼ ਆਕਰਸ਼ਣ ਦਾ ਸਬੱਬ ਬਣੀ।

ਦੂਜੇ ਸੈਸ਼ਨ ਦੀ ਪ੍ਰਧਾਨਗੀ ਪ੍ਰਸਿੱਧ ਸਾਹਿਤਕਾਰ ਪ੍ਰੋ. ਗੁਲਜ਼ਾਰ ਸਿੰਘ ਸੰਧੂ ਨੇ ਕੀਤੀ। ਇਸ ਦੌਰਾਨ ਡਾ. ਨਾਜ਼ਰ ਸਿੰਘ ਨੇ 'ਅੰਡਰਸਟੈਂਡਿੰਗ ਦ ਗਦਰ ਮੂਵਮੈਂਟ' ਅੰਗਰੇਜ਼ੀ ਵਿਚ, ਭੀਮਇੰਦਰ ਸਿੰਘ ਨੇ 'ਗ਼ਦਰ ਲਹਿਰ ਸੰਬੰਧੀ ਵਾਰਤਕ ਦਾ ਸਿਆਸੀ ਪਰਿਪੇਖ', ਡਾ. ਧਨਵੰਤ ਕੌਰ ਨੇ 'ਸਾਹਿਤਕ ਲਿਖਤਾਂ ਵਿਚ ਪ੍ਰਸਤੁੱਤ ਬਾਬਾ ਹਰੀ ਸਿੰਘ ਉਸਮਾਨ ਦਾ ਨਾਇਕ ਵਜੋਂ ਬਿੰਬ' ਅਤੇ ਨਾਟਕਕਾਰ ਡਾ. ਆਤਮਜੀਤ ਸਿੰਘ ਨੇ 'ਗ਼ਦਰ ਐਕਸਪ੍ਰੈਸ-ਬੀਜ ਤੋਂ ਬਿਰਖ ਤੱਕ ਦਾ ਸਫ਼ਰ' ਪਰਚੇ ਪੰਜਾਬੀ ਵਿਚ ਪੜ੍ਹੇ।

੬ ਨਵੰਬਰ ਨੂੰ ਗੁਰੂ ਨਾਨਕ ਦੇਵ ਯੂਨੀਵਰਸਿਟੀ, ਅੰਮ੍ਰਿਤਸਰ ਦੇ ਪ੍ਰੋਫੈਸਰ ਹਰੀਸ਼ ਸੀ. ਸ਼ਰਮਾ ਵਲੋਂ 'ਏ ਕਰੀਏਟਿਵ ਕੰਸਟ੍ਰਕਸ਼ਨ ਆਫ ਦਾ ਹੀਰੋਇਜ਼ਮ ਐਂਡ ਮਾਰਟਰਡਮ ਆਫ ਪੰਡਿਤ ਸੋਹਨ ਲਾਲ ਪਾਠਕ', ਕੁਰਕਸ਼ੇਤਰਾ ਯੂਨੀਵਰਸਿਟੀ, ਕੁਰਕਸ਼ੇਤਰਾ ਦੇ ਪ੍ਰੋਫੈਸਰ ਕੇ. ਐਲ. ਟੁਟੇਜਾ ਨੇ 'ਏ ਕਾਲੋਨੀਇਸਟ ਕੰਸਟ੍ਰਕਸ਼ਨ ਆਫ ਦ ਗਦਰ ਮੂਵਮੈਂਟ-ਮਾਈਕਲ ਓ ਡਾਇਰ ਜ਼

ਇੰਡੀਆ ਐਜ ਆਈ ਨਿਊ ਇਟ' ਅਤੇ ਡਾ. ਦਰਸ਼ਨ ਸਿੰਘ ਤਾਤਲਾ ਨੇ 'ਏ ਸਿੱਖ ਮੈਨੀਫੈਸਟੋ? ਏ ਰੀਡਿੰਗ ਆਫ ਦ ਗਦਰ ਲਿਟਰੇਚਰ' ਨੇ ਅੰਗਰੇਜ਼ੀ ਵਿਚ ਖੋਜ ਪਰਚੇ ਪੜ੍ਹੇ ਜਦੋਂ ਕਿ ਪ੍ਰੋਫੈਸਰ ਜਗਮੋਹਨ ਸਿੰਘ ਨੇ 'ਗ਼ਦਰ ਦੀ ਇਨਕਲਾਬੀ ਸਾਹਿਤ ਨੂੰ ਦੇਣ' ਪੰਜਾਬੀ ਵਿਚ ਪੜ੍ਹਿਆ। ਇਸ ਸੈਸ਼ਨ ਦੀ ਪ੍ਰਧਾਨਗੀ ਘੱਟ ਗਿਣਤੀ ਕਮਿਸ਼ਨ ਨਵੀਂ ਦਿੱਲੀ ਦੇ ਉਪ ਚੇਅਰਮੈਨ ਡਾ. ਮਹਿੰਦਰ ਸਿੰਘ ਨੇ ਕੀਤੀ। ਦੂਜੇ ਵੱਖ ਵੱਖ ਤਕਨੀਕੀ ਸੈਸ਼ਨਾਂ ਦੀ ਪ੍ਰਧਾਨਗੀ ਡਾ. ਹਰੀਸ਼ ਕੇ ਪੁਰੀ ਅਤੇ ਪ੍ਰੋਫੈਸਰ ਗੁਲਜ਼ਾਰ ਸਿੰਘ ਸੰਧੂ ਨੇ ਕੀਤੀ। ਦੋਵੇਂ ਦਿਨ ਪੜ੍ਹੇ ਗਏ ਪਰਚਿਆਂ ਉਪਰ ਭਖਵੀਂ ਬਹਿਸ ਛਿੜੀ।

ਬਾਅਦ ਦੁਪਹਿਰ ਵਿਦਾਇਗੀ ਸਮਾਰੋਹ ਦੌਰਾਨ ਵਾਈਸ ਚਾਂਸਲਰ ਡਾ. ਜਸਪਾਲ ਸਿੰਘ ਨੇ ਆਪਣੀ ਕਿਸਮ ਦੇ ਇਸ ਪਲੇਠੇ ਕਾਮਯਾਬ ਸੈਮੀਨਾਰ ਲਈ ਪ੍ਰਬੰਧਕਾਂ ਨੂੰ ਮੁਬਾਰਕਵਾਦ ਦਿੱਤੀ ਅਤੇ ਭਵਿੱਖ ਵਿਚ ਵੀ ਗ਼ਦਰ ਲਹਿਰ ਦੇ ਹੋਰ ਅਣਛੋਹੇ ਪੱਖਾਂ ਬਾਰੇ ਅਜਿਹੇ ਸਮਾਗਮ ਕਰਵਾਉਣ ਦੀ ਗੱਲ ਆਖੀ। ਸਾਬਕਾ ਪ੍ਰੋ. ਵਾਈਸ ਚਾਂਸਲਰ ਡਾ. ਪ੍ਰਿਥੀਪਾਲ ਸਿੰਘ ਕਪੂਰ ਨੇ ਗ਼ਦਰ ਲਹਿਰ ਨੂੰ ਆਜ਼ਾਦੀ ਪ੍ਰਾਪਤੀ ਲਈ ਇਕ ਅਹਿਮ ਪ੍ਰੇਰਣਾ ਸਰੋਤ ਦੱਸਦੇ ਹੋਏ ਇਸ ਲਹਿਰ ਨੂੰ ਭਾਰਤੀ ਸਭਿਆਚਾਰ ਅਤੇ ਇਤਿਹਾਸ ਦੇ ਇਕ ਅਟੁੱਟ ਅੰਗ ਨਾਲ ਤੁਲਨਾ ਦਿੱਤੀ। ਇਸ ਕੌਮੀ ਸੈਮੀਨਾਰ ਦੀ ਸਮੁੱਚੀ ਕਾਰਵਾਈ ਯੂਨੀਵਰਸਿਟੀ ਦੇ ਪਬਲੀਕੇਸ਼ਨ ਬਿਊਰੋ ਦੇ ਮੁਖੀ ਅਤੇ ਪ੍ਰੋਫੈਸਰ ਡਾ. ਧਨਵੰਤ ਕੌਰ ਨੇ ਬੜੇ ਦਲੀਲਮਈ ਢੰਗ ਨਾਲ ਬਹੁਤ ਥੋੜ੍ਹੇ ਸ਼ਬਦਾਂ ਵਿਚ ਪੜ੍ਹ ਕੇ ਵਾਹ ਵਾਹ ਖੱਟੀ। ਸੈਮੀਨਾਰ ਕਨਵੀਨਰ ਡਾ. ਜਸਵਿੰਦਰ ਸਿੰਘ ਨੇ ਕੁੱਲ ਪੜ੍ਹੇ ਗਏ ੧੨ ਪੇਪਰਾਂ ਦਾ ਜ਼ਿਕਰ ਕਰਦਿਆਂ ਇਹਨਾਂ ਨੂੰ ਨੇੜ ਭਵਿੱਖ ਵਿਚ ਇਕ ਪੁਸਤਕ ਵਿਚ ਸਾਂਭੇ ਜਾਣ ਦੀ ਗੱਲ ਆਖੀ ਤਾਂ ਜੋ ਇਸ ਸਮੱਗਰੀ ਤੋਂ ਸਾਹਿਤ ਅਤੇ ਇਤਿਹਾਸ ਦੇ ਖੋਜਾਰਥੀਆਂ ਨੂੰ ਇਕ ਮੁੱਲਵਾਨ ਹਵਾਲਾ ਪੁਸਤਕ ਦੇ ਰੂਪ ਵਿਚ ਅਗਵਾਈ ਮਿਲ ਸਕੇ। ਇਸ ਦੌਰਾਨ ਕੁਝ ਹੋਰ ਬੁਲਾਰਿਆਂ ਨੇ ਵੀ ਸੈਮੀਨਾਰ ਸੰਬੰਧੀ ਆਪਣੀਆਂ ਭਾਵਨਾਵਾਂ ਪ੍ਰਗਟ ਕੀਤੀਆਂ। ਕੋਆਰਡੀਨੇਟਰ ਸੈਮੀਨਾਰ ਡਾ. ਬਿੰਦੂ ਬਾਂਗਾ ਅਤੇ ਰਜਿਸਟਰਾਰ ਡਾ. ਏ. ਐਸ. ਚਾਵਲਾ ਨੇ ਸਮੂਹ ਵਿਦਵਾਨਾਂ ਅਤੇ ਡੈਲੀਗੇਟਾਂ ਦਾ ਧੰਨਵਾਦ ਕੀਤਾ।

*ਨਿਊ ਟਾਈਪ, ਪੰਜਾਬੀ ਯੂਨੀਵਰਸਿਟੀ ਕੈਂਪਸ,*
*ਪਟਿਆਲਾ-੧੪੭ ੦੦੨ (ਪੰਜਾਬ)*
*ਫੋਨ-੦੧੭੫੨੨੮੭੭੪੫ (ਘਰ),*
*ਮੋਬ-੯੮੧੪੪-੨੩੭੦੩*

## ੧੧ ਜਨਵਰੀ ੨੦੧੪ ਨੂੰ ਦੂਸਰਾ ਸਤਿਗੁਰੂ ਜਗਜੀਤ ਸਿੰਘ ਸੰਗੀਤ ਸੰਮੇਲਨ

ਸ੍ਰੀ ਭੈਣੀ ਸਾਹਿਬ- ਸ੍ਰੀ ਸਤਿਗੁਰੂ ਉਦੇ ਸਿੰਘ ਜੀ ਦੀ ਛੱਤਰ ਛਾਇਆ ਹੇਠ ਦੂਸਰੇ ਸਤਿਗੁਰੂ ਜਗਜੀਤ ਸਿੰਘ ਸੰਮੇਲਨ ਦਾ ਆਯੋਜਨ ੧੧ ਜਨਵਰੀ ੨੦੧੪ ਦਿਨ ਸ਼ਨੀਵਾਰ (੨੮ ਪੋਹ ੨੦੭੦) ਨੂੰ ਸ੍ਰੀ ਭੈਣੀ ਸਾਹਿਬ ਵਿਖੇ ਕੀਤਾ ਜਾ ਰਿਹਾ ਹੈ। ਇਸ ਵਿਚ ਪੰਜਾਬ ਘਰਾਨ੍ਹੇ ਦੇ ਮੰਨੇ ਪ੍ਰਮੰਨੇ ਉਸਤਾਦ ਸ੍ਰੀ ਅੱਲਾ ਰਖਾ ਖਾਨ ਦੇ ਫਰਜ਼ੰਦ ਅਤੇ ਵਿਸ਼ਵ ਵਿਖਿਆਤ ਤਬਲਾ ਵਾਦਕ ਉਸਤਾਦ ਜ਼ਾਕਿਰ ਹੁਸੈਨ ਖਾਨ 'ਸੋਲੋ' ਪੇਸ਼ ਕਰਨਗੇ। ਉਹਨਾਂ ਤੋਂ ਇਲਾਵਾ ਸ੍ਰੀ ਭੈਣੀ ਸਾਹਿਬ ਘਰਾਨ੍ਹੇ ਦੇ ਕਈ ਕਲਾਕਾਰ ਵੀ ਹਿੱਸਾ ਲੈਣਗੇ।

ਸ੍ਰੀ ਸਤਿਗੁਰੂ ਜੀ ਦੀ ਯਾਦ ਵਿੱਚ ਪਹਿਲਾ ਸੰਗੀਤ ਸੰਮੇਲਨ ੧੬-੧੭ ਨਵੰਬਰ ੨੦੧੩ (੧ ਅਤੇ ੨ ਮੱਘਰ ੨੦੭੦) ਨੂੰ ਸ੍ਰੀ ਭੈਣੀ ਸਾਹਿਬ ਵਿਖੇ ਕੀਤਾ ਗਿਆ। ਜਿਸ ਵਿਚ ਪ੍ਰਸਿਧ ਸੰਤੂਰ ਵਾਦਕ ਪੰਡਤ ਸ਼ਿਵ ਕੁਮਾਰ ਸ਼ਰਮਾ, ਸ਼ਾਸਤਰੀ ਸੰਗੀਤ ਗਾਇਕ ਸ੍ਰੀ ਰਾਜਨ ਮਿਸ਼ਰਾ, ਉਸਤਾਦ ਹਰਭਜਨ ਸਿੰਘ ਅਤੇ ਉਸਤਾਦ ਗੁਰਦੇਵ ਸਿੰਘ ਆਦਿ ਨੇ ਹਿੱਸਾ ਲਿਆ। ਸਰੀ ਸਤਿਗੁਰੂ ਉਦੇ ਸਿੰਘ ਜੀ ਨੇ ਇਸ ਸੰਮੇਲਨ ਵਿਚ ਕਲਾਕਾਰਾਂ ਨੂੰ ਮਾਨ ਸਨਮਾਨ ਬਖਸ਼ਿਸ਼ਆ।

੧੧ ਜਨਵਰੀ ਦੇ ਸੰਮੇਲਨ ਵਿਚ ਵੀ ਸਾਧ ਸੰਗਤ ਭਾਰੀ ਗਿਣਤੀ ਵਿਚ ਦਰਸ਼ਨ ਦੇਵੇਂ ਅਤੇ ਸੰਗੀਤ ਕਲਾ ਦੇ ਪ੍ਰੇਮੀਆਂ ਨੂੰ ਨਾਲ ਲੈ ਕੇ ਆਵੇ। ਇਸ ਵਿਚ ਵੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਸੋਭਾ ਅਤੇ ਸਤਿਗੁਰੂ ਉਦੇ ਸਿੰਘ ਦੀ ਦੀਆਂ ਖੁਸ਼ੀਆਂ ਹਨ।

# ਪ੍ਰਤੀਕਿਰਿਆ

ਨਵੰਬਰ ਮਹੀਨੇ ਵਿਚ ਵਰਿਆਮ ਦਾ ਜਨਮ ਦਿਨ ਹੈ। ਵਰਿਆਮ ੩੯ਵੇਂ ਸਾਲ ਵਿਚ ਦਾਖਲ ਹੋ ਰਿਹਾ ਹੈ। ਆਪ ਜੀ ਨੂੰ ਅਤੇ ਵਰਿਆਮ ਦੇ ਪਾਠਕਾਂ ਨੂੰ ਬਹੁਤ ਬਹੁਤ ਵਧਾਈ ਹੋਵੇ। ਜਿਸ ਲਗਨ, ਮਿਹਨਤ ਅਤੇ ਸਿਰੜ ਨਾਲ ਤੁਸੀਂ ਇਹ ਸਫ਼ਰ ਤਹਿ ਕੀਤਾ ਹੈ ਉਸ ਮਿਹਨਤ ਨੂੰ ਸਲਾਮ।

ਵੈਸੇ ਤਾਂ ਵਰਿਆਮ ਦਾ ਸਾਰਾ ਮੈਟਰ ਹੀ ਪੜ੍ਹਣ ਵਾਲਾ ਅਤੇ ਦਿਲਚਸਪ ਹੁੰਦਾ ਹੈ। ਪਰ ਸ. ਸੁਵਰਨ ਸਿੰਘ ਵਿਰਕ ਡਾ. ਹਰਸ਼ਿੰਦਰ ਕੌਰ, ਸ. ਤਰਲੋਚਨ ਸਿੰਘ ਸਾਬਕਾ ਐਮ. ਪੀ. ਹੁਰਾਂ ਦੇ ਲੇਖ ਭਰਪੂਰ ਜਾਣਕਾਰੀ ਵੀ ਦਿੰਦੇ ਹਨ।

ਵਰਿਆਮ ਸਿੰਘ ਸੰਧੂ ਹੁਰਾਂ ਦੀ 'ਕਾਲੇ ਦਿਨਾਂ ਦੀ ਕਹਾਣੀ' ਪੜ੍ਹ ਕੇ ਉਸ ਵਕਤ ਦੀ ਤਸਵੀਰ ਅੱਖਾਂ ਅੱਗੇ ਆ ਜਾਂਦੀ ਹੈ।

ਸ. ਸੁਵਰਨ ਸਿੰਘ ਵਿਰਕ ਜੀ ਨਾਮਧਾਰੀ ਇਤਿਹਾਸ ਦੀ ਬਹੁਤ ਖੋਜ ਕਰਕੇ, ਕਈ ਭੁੱਲੇ ਵਿਸਰੇ ਸਿੰਘਾਂ ਦਾ ਇਤਿਹਾਸ ਸਾਡੇ ਸਾਹਮਣੇ ਰੱਖ ਰਹੇ ਹਨ। ਉਨ੍ਹਾਂ ਦੀ ਘਾਲਣਾ ਨੂੰ ਸਲਾਮ।

ਵਰਿਆਮ ਦੇ ਸਾਰੇ ਪਾਠਕਾਂ ਨੂੰ ਦਿਵਾਲੀ ਦੀ ਬਹੁਤ ਬਹੁਤ ਵਧਾਈ। ਅਗਲਾ ਸਾਲ ਸਾਰਿਆਂ ਨੂੰ ਸੁੱਖ ਤੇ ਸ਼ਾਂਤੀ ਦੇਵੇ। ਆਮੀਨ

*—ਭੁਪਿੰਦਰ ਉਸਤਾਦ*

'ਵਰਿਆਮ' ਦਾ ਸਤਿਗੁਰੂ ਜਗਜੀਤ ਸਿੰਘ ਵਿਸ਼ੇਸ਼ ਅੰਕ ਮਿਲ ਗਿਆ ਹੈ। ਧੰਨਵਾਦ! ਵਰਿਆਮ ਦੇ ੩੯ਵੇਂ ਵਰ੍ਹੇ ਵਿਚ ਪ੍ਰਵੇਸ਼ ਕਰਨ ਉਤੇ ਇਕ ਸ਼ਾਨਦਾਰ ਸਚਿੱਤ੍ਰ ਅੰਕ ਪ੍ਰਕਾਸ਼ਤ ਕਰਨ ਲਈ ਵਧਾਈ। ਹਰਭਜਨ ਸਿੰਘ ਬਾਜਵਾ ਜੀ ਨੇ ਗੁਰਬਖਸ਼ ਸਿੰਘ ਪ੍ਰੀਤਲੜੀ ਦੇ ਸ਼ਰਧਾਂਜਲੀ ਸਮਾਗਮ ਦੀ ਯਾਦ ਤਾਜ਼ਾ ਕਰਵਾ ਦਿੱਤੀ। ਇਸ ਸਮਾਗਮ ਵਿਚ ਮੈਂ ਵੀ ਗਿਆ ਸੀ ਅਤੇ ਸਤਿਗੁਰੂ ਜਗਜੀਤ ਸਿੰਘ ਜੀ ਦੇ ਗੁਰਬਖਸ਼ ਸਿੰਘ ਪ੍ਰੀਤਲੜੀ ਦੀ ਸ਼ਖ਼ਸੀਅਤ ਬਾਰੇ ਕਹੇ ਬਚਨ ਸੁਣੇ ਸਨ। ਬਾਜਵਾ ਹੁਰਾਂ ਦੀ ਇਹ ਗੱਲ ਸਹੀ ਹੈ ਕਿ ਅਕਾਲੀ ਇਸ ਸਮਾਗਮ ਵਿਚ ਨਹੀਂ ਸੀ ਆਏ। ਸਤਿਗੁਰੂ ਜੀ ਨੇ ਗੁਰਬਖਸ਼ ਸਿੰਘ ਪ੍ਰੀਤਲੜੀ ਨੂੰ ਅਧਿਆਤਮਕ ਡੂੰਘਾਈ ਵਾਲਾ ਕਾਮਰੇਡ ਕਿਹਾ ਸੀ। ਉਨ੍ਹਾਂ ਦਾ ਮੱਤ ਸੀ ਕਿ ਆਤਮਕ ਸੁਤੰਤਰਤਾ ਹੀ ਸਮਾਜਕ ਸੁਤੰਤਰਤਾ ਦਾ ਆਧਾਰ ਬਣਦੀ ਹੈ। ਮਾਸਟਰ ਅਮਰੀਕ ਸਿੰਘ ਜੀ ਨੇ ਨਾਮਧਾਰੀ ਪੰਜਾਬੀ ਸਾਹਿਤ ਸਭਾ ਸ੍ਰੀ ਜੀਵਨ ਨਗਰ ਵਲੋਂ ਸਤਿਗੁਰੂ ਦੀ ਹਾਜ਼ਰੀ ਵਿਚ ਕਰਵਾਏ ਕਈ ਦਰਬਾਰ ਦੀ ਵਾਰਤਾ ਸੁਣਾਉਂਦਿਆਂ 'ਮਿੱਠੇ ਅੰਬਾਂ' ਦਾ ਜੋ ਪ੍ਰਸੰਗ ਪੇਸ਼ ਕੀਤਾ ਸਤਿਗੁਰੂ ਜੀ ਦੇ ਸਾਹਿਤਕਾਰਾਂ, ਕਵੀਆਂ ਪ੍ਰਤੀ ਪਿਆਰ ਭਾਵਨਾ ਨੂੰ ਦਰਸਾਉਂਦਾ ਹੈ। ਬਹੁਤ ਸਾਰੇ ਸਾਹਿਤਕਾਰਾਂ ਨੂੰ ਉਨ੍ਹਾਂ ਨੇ ਥਾਪੜਾ ਦਿੱਤਾ ਹੋਇਆ ਸੀ। ਅੰਕ ਬਹੁਤ ਹੀ ਪਸੰਦ ਆਇਆ।

*ਤੇਜਵੰਤ ਮਾਨ (ਡਾ.)*
*ਸੰਗਰੂਰ*

'ਵਰਿਆਮ' ਦਾ 'ਸਤਿਗੁਰੂ ਜਗਜੀਤ ਸਿੰਘ ਵਿਸ਼ੇਸ਼ ਅੰਕ' ਮਿਲ ਗਿਆ ਹੈ। ਧੰਨਵਾਦ! ਇਹ ਅੰਕ ਬਹੁਤ ਹੀ ਖ਼ੂਬਸੂਰਤ ਛਪਿਆ ਹੈ। ਸਾਰੀਆਂ ਰਚਨਾਵਾਂ ਮਿਆਰੀ ਅਤੇ ਸਤਿਗੁਰੂ ਜਗਜੀਤ ਸਿੰਘ ਤੇ ਤੁਹਾਡੇ ਬਾਰੇ ਬਹੁਤ ਸਾਰੀ ਜਾਣਕਾਰੀ ਪ੍ਰਦਾਨ ਕਰਦੀਆਂ ਹਨ। 'ਵਰਿਆਮ' ੩੮ ਵਰ੍ਹਿਆਂ ਦਾ ਲੰਮਾਂ ਪੈਂਡਾ ਤੈਅ ਕਰਕੇ ੩੯ਵੇਂ ਸਾਲ 'ਚ ਪ੍ਰਵੇਸ਼ ਕਰ ਗਿਆ ਹੈ। ਬਹੁਤ ਬਹੁਤ ਮੁਬਾਰਕਾਂ! 'ਵਰਿਆਮ' ਦੇ ਉੱਜਲੇ ਭਵਿੱਖ ਅਤੇ ਤੁਹਾਡੀ ਲੰਮੀ ਆਯੂ ਤੇ ਦੇਹ ਅਰੋਗਤਾ ਲਈ ਅਰਦਾਸ ਕਰਦਾ ਹਾਂ।

*—ਹਰਨੇਕ ਸਿੰਘ ਕੋਮਲ, ਮਲੋਟ*

ਵਰਿਆਮ ਦਾ ਸਤਿਗੁਰੂ ਜਗਜੀਤ ਸਿੰਘ ਜੀ ਵਿਸ਼ੇਸ਼ ਅੰਕ ਆਣ ਪਹੁੰਚਾ ਹੈ। ਪਰਚੇ ਦਾ ਮੁੱਖ ਪੰਨਾ ਸਤਿਗੁਰੂ ਜਗਜੀਤ ਸਿੰਘ ਜੀ ਦੀ ਉਪਮਾ ਦੀ ਮੂੰਹ ਬੋਲਦੀ ਤਸਵੀਰ ਪੇਸ਼ ਕਰ ਰਿਹਾ ਹੈ। ਪੰਡਾਲ ਵਿਚ ਸਾਦਕੀ ਅਤੇ ਭਗਤੀ ਦੇ ਰੰਗ ਵਿਚ ਰੰਗਿਆ, ਸਤਿਗੁਰੂ ਦੀ ਯਾਦ ਵਿਚ ਲੱਗਾ ਦਿਵਾਨ ਦਿਸ ਰਿਹਾ ਹੈ।

ਸੰਪਾਦਕੀ ਵਿਚ ਵਰਿਆਮ ਹੁਰਾਂ ਨੇ ਲਿਖਿਆ ਹੈ ਕਿ ਉਹ ਪਿਛਲੇ ਕੁਝ ਸਮੇਂ ਤੋਂ ਅਰਦਾਸ ਕਰ ਰਹੇ ਸਨ, 'ਡੋਲਨ ਤੇ ਰਾਖਹੁ ਪ੍ਰਭੂ' ਜਦੋਂ ਸੱਚੇ ਮਨ ਨਾਲ ਅਰਦਾਸ ਕੀਤੀ ਜਾਏ ਤਾਂ ਉਹ ਕਬੂਲ ਹੁੰਦੀ ਹੀ ਹੈ। ਬਸ ਇਥੇ ਨਿਸਚੇ ਨਾਲ ਚਲਦੇ ਰਹੋ, ਸਤਿਗੁਰੂ ਕੋਈ ਅੜਚਣ ਨਹੀਂ ਆਉਣ ਦੇਣਗੇ।

ਸ. ਤਰੋਲਚਨ ਸਿੰਘ ਹੁਰਾਂ ਦਾ ਲੇਖ 'ਸਿੱਖ ਪਛਾਣ' ਪੜ੍ਹ ਕੇ ਸਾਡੇ ਵਿਚਾਰਨ ਵਾਲਾ ਹੈ ਕਿ ਕਿਵੇਂ ਇਸ ਸਮੱਸਿਆ ਦਾ ਹੱਲ ਕੱਢਿਆ ਜਾਏ। ਉਨ੍ਹਾਂ ਨੇ ਕੁਝ ਸੁਝਾਅ ਵੀ ਦਿੱਤੇ ਹਨ। ਸਾਨੂੰ ਉਨ੍ਹਾਂ 'ਤੇ ਅਮਲ ਕਰਨਾ ਚਾਹੀਦਾ ਹੈ। ਖਾਸ ਕਰਕੇ ਸਾਡੇ ਜੋ ਸਿੱਖ ਵੀਰ ਵਿਦੇਸ਼ਾਂ ਵਿਚ ਹਨ, ਉਨ੍ਹਾਂ ਨੂੰ ਆਪਣੇ ਆਲੇ ਦੁਆਲੇ ਦੇ ਮਾਹੌਲ ਵੱਲ ਦੇਖ ਕੇ ਉਪਾਅ ਕਰਨੇ ਚਾਹੀਦੇ ਹਨ।

ਵਰਿਆਮ ਸਿੰਘ ਸੰਧੂ ਹੁਰਾਂ ਦੇ 'ਜਗਦੇ ਬੁਝਦੇ ਦੀਵੇ' ਆਪਣੇ ਵੇਲੇ ਦੀ ਦਾਸਤਾਨ ਬਿਆਨ ਕਰਦੇ ਹਨ। ਜਿਸ ਤੋਂ ਪਤਾ ਲੱਗਦਾ ਹੈ ਕਿ ਭ੍ਰਿਸ਼ਟਾਚਾਰ ਹਮੇਸ਼ਾਂ ਸੱਚੇ ਬੰਦੇ ਦਾ ਰਾਹ ਰੋਕਦਾ ਰਿਹਾ ਹੈ।

ਸੁਵਰਨ ਸਿੰਘ ਵਿਰਕ ਹੁਰਾਂ ਦੇ ਲੇਖ ਤਾਂ ਹਮੇਸ਼ਾਂ ਹੀ ਨਵੀਂ ਅਤੇ ਭਰਪੂਰ ਜਾਣਕਾਰੀ ਦਿੰਦੇ ਹਨ। ਹਰ ਲੇਖ ਉੱਤੇ ਬਹੁਤ ਖੋਜ ਕਰਦੇ ਹਨ। 'ਦੁਸਹਿਰੀ ਅੰਬ' ਸਤਿਗੁਰੂ ਜਗਜੀਤ ਸਿੰਘ ਜੀ ਦੀ ਪਿਆਰ ਭਾਵਨਾ ਦੀ ਮਿਸਾਲ ਹੈ।

ਬਲਦੇਵ ਮਾਧੋਪੁਰੀ ਦੀ ਵਿਦੇਸ਼ ਯਾਤਰਾ ਬਹੁਤ ਵਧੀਆ ਸ਼ੁਰੂ ਹੋਈ ਹੈ। ਉਮੀਦ ਹੈ ਇੰਗਲੈਂਡ ਦੀ ਚੰਗੀ ਸੈਰ ਕਰਾਉਣਗੇ। ਬਾਕੀ ਵੀ ਸਾਰੇ ਲੇਖਕਾਂ ਦੀਆਂ ਰਚਨਾਵਾਂ ਪੜ੍ਹਣਯੋਗ ਹਨ।

ਵਰਿਆਮ ਜੀ ਨੂੰ ਇਕ ਵਾਰ ਫਿਰ ਇਸ ਨਵੇਂ ਅੰਕ ਨਾਲ ੩੯ਵੇਂ ਸਾਲ ਵਿਚ ਦਾਖਲ ਹੋਣ ਲਈ ਵਧਾਈ।

ਬਹੁਤ ਸਾਰੀਆਂ ਸ਼ੁੱਭ ਇੱਛਾਵਾਂ ਤੇ ਢੇਰ ਸਾਰੇ ਪਿਆਰ ਨਾਲ

*—ਭੁਪਿੰਦਰ ਉਸਤਾਦ*

# 'ਵਰਿਆਮ' ਨੂੰ ਮਾਇਕ ਸਹਿਯੋਗ

'ਵਰਿਆਮ' ਨੂੰ ਸਹਿਯੋਗੀ ਸੱਜਨ ਮਿੱਤਰ ਵੱਖ-ਵੱਖ ਸਮਿਆਂ ਤੇ ਮਾਇਕ ਸਹਿਯੋਗ ਭੇਜਦੇ ਹਨ। ਇਹਨਾਂ ਮਿੱਤਰ ਪਿਆਰਿਆਂ ਦੇ ਧੰਨਵਾਦ ਸਹਿਤ ਸਹਿਯੋਗੀ ਸੂਚੀ ਦਾ ਅੰਸ਼ ਪ੍ਰਕਾਸ਼ਤ ਕਰ ਰਹੇ ਹਾਂ।

—ਸੰਪਾਦਕ

| | |
|---|---|
| — ਸ. ਕਰਨੈਲ ਸਿੰਘ ਅਸਪਾਲ ਪਿੰਡ+ਡਾਕ ਕਰੀਵਾਲਾ ਜ਼ਿਲ੍ਹਾ ਸਿਰਸਾ | ੫੦੦-੦੦ |
| — ਸ. ਸੁਵਰਨ ਸਿੰਘ ਵਿਰਕ ਕਰੀਵਾਲਾ (ਸਿਰਸਾ) | ੫੦੦-੦੦ |
| — ਸ. ਸਾਧੂ ਸਿੰਘ ਕਿਸਾਨ ਰਾਣੀਆ (ਸਿਰਸਾ) ਦੋ ਮਹੀਨੇ ਦੀ ਮਾਸਕ ਸਹਾਇਤਾ ਅਤੇ ਸਾਹਿਤਕ ਪੁਰਸਕਾਰ ਦੀ ਖੁਸ਼ੀ ਵਿਚ | ੧੫੦੦-੦੦ |
| — ਸ. ਅਮਰੀਕ ਸਿੰਘ+ਜਤਿੰਦਰਪਾਲ ਸਿੰਘ ਚਿੰਕਾ ਬਸਤੀ ਬੂਰੇ ਖਾਂ ਜਲੰਧਰ, ਸ੍ਰੀ ਸਤਿਗੁਰੂ ਉਦੈ ਸਿੰਘ ਜੀ ਦੁਆਰਾ ਨਵੇਂ ਘਰ ਵਿਚ ਚਰਨ ਪਾਉਣ ਦੀ ਖੁਸ਼ੀ ਵਿਚ | ੫੦੦-੦੦ |
| — ਇੰਜੀਨਅਰ ਕਰਮਜੀਤ ਸਿੰਘ+ਹਰਜਿੰਦਰ ਕੌਰ ਰਣਜੀ ਮੈਮੋਰੀਅਲ ਚੈਰੀਟੇਬਲ ਟਰੱਸਟ (ਰਜਿ.) ਆਦਮਪੁਰਾ ਦੁਆਬਾ | ੫੦੦-੦੦ |
| — ਸ ਸ ਸ ਮਨਧੀਰ ਦਿੱਲੀ | ੫੦੦-੦੦ |
| — ਸ. ਪਰਮਜੀਤ ਸਿੰਘ ਨਿਓਤੇ ਆਇਰਲੈਂਡ | ੫੦ ਯੂਰੋ |
| — ਸ. ਪਰਮਵੀਰ ਸਿੰਘ ਆਇਰਲੈਂਡ ਘਰ ਵਿਚ ਨਾਮ ਸਿਮਰਨ ਨਿਤਨੇਮ ਸਮੇਂ | ੧੫ ਯੂਰੋ |
| — ਸ. ਤਰਲੋਕ ਭੰਮਰਾ ਯੂ.ਕੇ | ੨੦ ਪੌਂਡ |
| — ਸ. ਅਜੀਤ ਸਿੰਘ ਸੱਗੂ ਯੂ.ਕੇ ਨਵੇਂ ਘਰ ਵਿਚ ਹਵਨ ਕਰਾਉਣ ਦੀ ਖੁਸ਼ੀ ਵਿਚ | ੧੦ ਪੌਂਡ |
| — ਸ. ਸੁਖਦੇਵ ਸਿੰਘ ਮੁੰਬਈ | ੨੫੦-੦੦ |
| — ਪ੍ਰੋ. ਸੁਖਬੀਰ ਸਿੰਘ ਗੁਲਾਟੀ ਨਮਿਤ ਭੋਗ ਸ਼ਰਧਾਂਜਲੀ ਸਮਾਗਮ ਸਮੇਂ ਪਰਿਵਾਰ ਵਲੋਂ | ੨੧੦੦-੦੦ |
| — ਸ. ਸਾਧੂ ਸਿੰਘ ਕਿਸਾਨ ਸਹਾਇਤਾ ਸਤੰਬਰ-ਅਕਤੂਬਰ ੨੦੧੩ | ੧੦੦੦-੦੦ |
| — ਸ. ਬਲਕਾਰ ਸਿੰਘ ਸਰਸਾ ਪੋਤਰੇ ਦੇ ਜਨਮ ਦੀ ਖੁਸ਼ੀ ਵਿਚ | ੧੧੦-੦੦ |
| — ਪੂਰਨ ਸਿੰਘ ਨਿਰਾਲਾ (ਕਵੀ) ਵਲੋਂ ਸਤਿਗੁਰੂ ਜਗਜੀਤ ਸਿੰਘ ਜੀ ਦੇ ਪ੍ਰਕਾਸ਼ ਪੁਰਬ ਅਤੇ ਵਰਿਆਮ ਦੀ ਚੜ੍ਹਦੀ ਕਲਾ ਵਾਸਤੇ ਸਹਿਯੋਗ | ੨੦੦-੦੦ |
| — ਵਰਿਆਮ ਦੇ ਲਾਈਫ਼ ਮੈਂਬਰ ਸ. ਆਸਾ ਸਿੰਘ ਜੀ ਸਪੁੱਤਰ ਸ. ਅਮਰੀਕ ਸਿੰਘ (ਦਾਦਾ ਜੀ ਸ. ਅਵਤਾਰ ਸਿੰਘ) ਸ੍ਰੀ ਜਗਜੀਤ ਆਟੋਮੋਬਾਈਲਜ਼, ਨੈਸ਼ਨਲ ਹਾਈ ਵੇ ਨੰ-੮ ਗਣੇਸ਼ ਸਸ਼ੋਧਰਾ ਜ਼ਿਲ੍ਹਾ ਨਾਮਧਾਰੀ ਨਵਸਾਰੀ (ਗੁਜਰਾਤ) ਵਰਿਆਮ ਦੀ ਚੜ੍ਹਦੀ ਕਲਾ ਵਾਸੰਤ ਬਤੌਰ ਸਹਿਯੋਗ... | ੫੦੦-੦੦ |
| — ਸ਼੍ਰੋਮਣੀ ਜਥੇਦਾਰ ਸੇਵਾ ਸਿੰਘ ਜੀ ਦਿੱਲੀ | ੨੧੦੦-੦੦ |
| — ਸ. ਮੋਹਣ ਸਿੰਘ ਓਸਾਹਣ, ਇੰਡਸਟਰੀਅਲ ਏਰੀਆ ਸੋਢਲ, ਜਲੰਧਰ ਵਿਸ਼ਵਕਰਮਾ, ਡੇ ਪੁਰਬ ਸਮੇਂ ਆਸਾ ਦੀ ਵਾਰ ਕੀਰਤਨ, ਪਾਠ ਦਾ ਭੋਗ ਅਤੇ ਲੰਗਰ ਦੇ ਸਮੇਂ | ੫੦੦-੦੦ |
| — ਸੂਬਾ ਕਰਤਾਰ ਸਿੰਘ ਹੋਠੀਆਂ ਨਮਿਤ ਭੋਗ ਸ੍ਰੀ ਸਤਿਗੁਰੂ ਉਦੈ ਸਿੰਘ ਜੀ ਦੀ ਹਜ਼ੂਰੀ ਸਮੇਂ (ਬਦਸਤ ਸ. ਤਾਰਾ ਸਿੰਘ ਅਨਜਾਣ) | ੨੦੦੦-੦੦ |
| — ਉਸਤਾਦ ਹਰਭਜਨ ਸਿੰਘ ਯੂ.ਕੇ | ੧੦ ਪੌਂਡ |
| — ਸੰਤ ਬਲਵੰਤ ਸਿੰਘ ਰਾਗੀ ਸ੍ਰੀ ਭੈਣੀ ਸਾਹਿਬ | ੫੦੦-੦੦ |
| — ਸੰਤ ਸੁਰਜੀਤ ਸਿੰਘ ਜੀਤ ਯੂ.ਕੇ | ੧੦ ਪੌਂਡ |

# ਸਤਿਗੁਰੂ-ਜਗਜੀਤ ਸਿੰਘ ਸੰਗੀਤ ਸੰਮੇਲਨ ਸ੍ਰੀ ਭੈਣੀ ਸਾਹਿਬ ੧੬-੧੭ ਨਵੰਬਰ ੨੦੧੩



ਸੰਗੀਤ ਸੰਮੇਲਨ ਦੇ ਪਰਬੰਧਾਂ ਵਿਚ ਉਤਸ਼ਾਹ ਨਾਲ ਸੇਵਾ ਕਰਨ ਵਾਲੀ ਮਾਈ ਭਾਈ ਨਾਮਧਾਰੀ ਸੰਗਤ ਲੁਧਿਆਣਾ ਸੂਬਾ ਹਰਿਭਜਨ ਸਿੰਘ ਜੀ, ਸ. ਤਰਲੋਚਨ ਸਿੰਘ ਮਠਾੜੂ ਹੋਰਾਂ ਦੀ ਅਗਵਾਈ ਵਿਚ ਸਤਿਗੁਰੂ ਉਦੇ ਸਿੰਘ ਜੀ ਦੀ ਹਜ਼ੂਰੀ ਵਿਚ ਇਕ ਗੁਰੱਪ ਫੋਟੋ ਦਾ ਅਨੰਦ ਮਾਣਦੇ ਹੋਏ।



ਸਤਿਗੁਰੂ ਉਦੇ ਸਿੰਘ ਜੀ ਵਰਿਆਮ ਦਾ ਸਤਿਗੁਰੂ ਜਗਜੀਤ ਸਿੰਘ ਵਿਸ਼ੇਸ਼ ਅੰਕ ਰੀਲੀਜ਼ ਕਰਕੇ ਸੰਪਾਦਕ ਵਰਿਆਮ ਨੂੰ ਖੁਸ਼ੀਆਂ ਬਖਸ਼ਦੇ ਹੋਏ।




ਸੰਗੀਤ ਨਾਟਕ ਅਕੈਡਮੀ ਐਵਾਰਡ ਜੇਤੂ ਪ੍ਰਸਿਧ ਸੰਗੀਤਕਾਰ ਉਸਤਾਦ ਹਰਭਜਨ ਸਿੰਘ ਨੂੰ ਸਨਮਾਨ ਚਿੰਨ੍ਹ ਬਖਸ਼ਦੇ ਸਤਿਗੁਰੂ ਉਦੇ ਸਿੰਘ ਜੀ।



ਸੋ੍ਤਾ ਮੰਡਲ ਪ੍ਰੋ. ਤਾਰਾ ਸਿੰਘ ਅਨਜਾਣ, ਸ. ਸਾਧੂ ਸਿੰਘ ਕਿਸਾਨ, ਪੰਜਾਬੀ ਸਾਹਿਤ ਅਕੈਡਮੀ ਲੁਧਿਆਣਾ ਦੇ ਪ੍ਰਧਾਨ ਪ੍ਰੋ. ਗੁਰਭਜਨ ਸਿੰਘ ਗਿੱਲ, ਜਗਦੀਸ਼ ਸਿੰਘ ਸੰਪਾਦਕ ਵਰਿਆਮ, ਸ. ਰਮਨੀਕ ਸਿੰਘ ਦਿੱਲੀ ਆਦਿ।

P.O. Regd. No. PB/JL-016/2012-2014 **WARIAM** Ladowali Road, Jalandhar -144001
Regd. RNI No. 26453/75
**December 2013**

## ਸਤਿਗੁਰੂ ਜਗਜੀਤ ਸਿੰਘ ਸੰਗੀਤ ਸੰਮੇਲਨ ਸ੍ਰੀ ਭੈਣੀ ਸਾਹਿਬ ੧੬-੧੭ ਨਵੰਬਰ ੨੦੧੩

### ਸ੍ਰੋਤਾ ਮੰਡਲ





ਐਡੀਟਰ, ਪ੍ਰਿੰਟਰ ਪਬਲਿਸ਼ਰ ਤੇ ਮਾਲਕ ਜਗਦੀਸ਼ ਸਿੰਘ ਨੇ ਨਾਮਧਾਰੀ ਪ੍ਰਿੰਟਰਜ਼, ਲਾਡੋਵਾਲੀ ਰੋਡ, ਜਲੰਧਰ ਤੋਂ ਪ੍ਰਕਾਸ਼ਿਤ ਕੀਤਾ।
ਫੋਨ : 0181-2222543